ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਪੋਹ-ਮਾਘ, ਸੰਮਤ ਨਾਨਕਸ਼ਾਹੀ ੫੫੧ ਜਨਵਰੀ 2020

ਜਿਲਦ ੬੩ (Vol. 63) ਅੰਕ ੧੦ (Issue 10)






## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥*
*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*
*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥*
*ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥*
*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥* *(ਪੰਨਾ ੧੩੫)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਪਾਵਨ ਪਉੜੀ ਦੇ ਅੰਦਰ ਮਾਘ ਮਹੀਨੇ ਦੀ ਬਹਾਰ ਅਤੇ ਵਾਤਾਵਰਨ ਦਾ ਸੰਕੇਤਕ ਵਰਣਨ ਕਰਦਿਆਂ ਮਨੁੱਖ ਨੂੰ ਵਿਕਾਰਾਂ ਤੇ ਔਗੁਣਾਂ ਨੂੰ ਤਿਆਗਣ ਅਤੇ ਗੁਣਾਂ ਨੂੰ ਅਪਣਾਉਣ ਦੀ ਨਿਰਮਲ ਗੁਰਮਤਿ ਸਿੱਖਿਆ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ ! ਮਾਘ ਦੇ ਮਹੀਨੇ ਵਿਚ ਸਾਧੂਆਂ ਜਾਂ ਭਲੇ ਮਨੁੱਖਾਂ ਦੀ ਸੰਗਤ ਰੂਪ ਧੂੜੀ ਦਾ ਅਤਿਅੰਤ ਨਿਮਰਤਾ ਤੇ ਹਲੀਮੀ ਧਾਰਨ ਕਰ ਕੇ ਇਸ਼ਨਾਨ ਕਰੋ। ਇਸ ਮਹੀਨੇ ਪਰਮਾਤਮਾ ਦਾ ਨਾਮ ਧਿਆਵੋ। ਪਾਵਨ-ਪਵਿੱਤਰ ਨਾਮ ਨੂੰ ਸੁਣ ਕੇ ਪ੍ਰਾਪਤ ਹੋਇਆ ਨਾਮ-ਦਾਨ ਅੱਗੋਂ ਸਾਰਿਆਂ ਸੰਗ-ਸਾਥ ਵਾਲਿਆਂ ਨੂੰ ਵੰਡੋ। ਗੁਰੂ ਜੀ ਕਥਨ ਕਰਦੇ ਹਨ ਕਿ ਉਕਤ ਵਰਣਿਤ ਗੁਰਮਤਿ ਉਪਦੇਸ਼ ਅਮਲ ਵਿਚ ਲਿਆਓਗੇ ਤਾਂ ਜਨਮਾਂ-ਜਨਮਾਂ ਦੇ ਕੀਤੇ ਮਾੜੇ ਕਰਮਾਂ ਦੀ ਮੈਲ ਉਤਰ ਜਾਏਗੀ ਅਤੇ ਮਨ ਤੋਂ ਅਹੰਕਾਰ ਚਲਾ ਜਾਏਗਾ। ਕਾਮ ਅਤੇ ਕ੍ਰੋਧ ਵਰਗੇ ਵਿਕਾਰ ਤਦੋਂ ਨਹੀਂ ਖਿੱਚਣਗੇ। ਮਨੁੱਖੀ ਮਨ ਅੰਦਰੋਂ ਲੋਭ ਰੂਪੀ ਕੁੱਤਾ ਵੀ ਖ਼ਤਮ ਹੋ ਜਾਵੇਗਾ। ਇਹ ਸੱਚਾ ਰਸਤਾ ਹੈ ਜਿਸ 'ਤੇ ਤੁਰਨ ਨਾਲ ਸੁਭਾਵਿਕ ਹੀ ਸੰਸਾਰ ਵੀ ਸੱਚੀ ਪ੍ਰਸੰਸਾ ਕਰਦਾ ਹੈ। ਮਨੁੱਖ ਲਈ ਦਇਆ-ਭਾਵਨਾ ਭਾਵ ਗਰੀਬ ਦੇ ਪ੍ਰਤੀ ਤਰਸ ਅਤੇ ਲੋੜਵੰਦਾਂ ਦੀਆਂ ਲੋੜਾਂ ਦੀ ਪੂਰਤੀ ਦਾ ਖਿਆਲ ਕਰਨਾ ਬਹੁਤ ਮਹੱਤਵਪੂਰਨ ਹੈ, ਜਿਸ 'ਚ ਅਠਾਹਠ ਤੀਰਥਾਂ ਦਾ ਇਸ਼ਨਾਨ ਅਤੇ ਉੱਥੇ ਜਾ ਕੇ ਕਮਾਏ ਜਾਣ ਵਾਲੇ ਪੁੰਨ-ਕਰਮ ਸਹਿਜੇ ਹੀ ਸ਼ਾਮਲ ਹੁੰਦੇ ਹਨ ਭਾਵ ਇਨ੍ਹਾਂ ਦੇ ਕਰਨ ਦੀ ਲੋੜ ਹੀ ਨਹੀਂ ਰਹਿੰਦੀ। ਨਾਮ-ਸਿਮਰਨ ਦੀ ਉੱਚੀ ਵਸਤੂ ਜਿਸ ਮਨੁੱਖ ਨੂੰ ਪ੍ਰਭੂ-ਦਇਆ ਨਾਲ ਮਿਲ ਜਾਂਦੀ ਹੈ। ਉਹ ਮਨੁੱਖ ਸਿਆਣਾ ਹੋ ਜਾਂਦਾ ਹੈ। ਨਾਮ-ਸਿਮਰਨ ਕਰ ਕੇ ਜਿਨ੍ਹਾਂ ਨੂੰ ਮਾਲਕ ਮਿਲ ਗਿਆ ਹੈ, ਹੇ ਨਾਨਕ ! ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ। ਗੁਰਮਤਿ ਦੀ ਕਸਵੱਟੀ ਅਨੁਸਾਰ ਮਾਘ ਦੇ ਮਹੀਨੇ ਵਿਚ ਸੁੱਚੇ ਭਾਵ ਇਸ਼ਨਾਨ ਕਰਨ ਵਾਲੇ ਉਹ ਹੀ ਹਨ ਜਿਨ੍ਹਾਂ ਉੱਪਰ ਪੂਰਨ ਸਮਰੱਥ ਗੁਰੂ ਦੀ ਕਿਰਪਾ ਹੈ ਭਾਵ ਜੋ ਗੁਰੂ ਦੀ ਅਗਵਾਈ 'ਚ ਜੀਵਨ ਸਫ਼ਲਾ ਕਰ ਰਹੇ ਹਨ। ■

ਸੰਪਾਦਕੀ...

# ਮਨੁੱਖਤਾ ਦਾ ਚਾਨਣ-ਮਿਨਾਰ

*ਧਰਮ, ਦੇਸ਼ ਸਮਾਜ ਨੂੰ ਸਹੀ ਦਿਸ਼ਾ ਪ੍ਰਦਾਨ ਕਰਨ ਵਾਲਾ ਚਾਨਣ-ਮਿਨਾਰ ਹੁੰਦਾ ਹੈ। ਜੇਕਰ ਧਰਮ ਦੀ ਸਿੱਖਿਆ ਆਦਰਸ਼ਕ ਅਤੇ ਮਨੁੱਖਤਾਵਾਦੀ ਹੋਵੇਗੀ ਤਾਂ ਹੀ ਆਦਰਸ਼ਕ ਅਤੇ ਮਨੁੱਖਤਾਵਾਦੀ ਦੇਸ਼ ਸਮਾਜ ਦੀ ਸਿਰਜਣਾ ਹੋ ਸਕੇਗੀ, ਨਹੀਂ ਤਾਂ ਮਨੁੱਖਤਾਵਾਦੀ ਆਦਰਸ਼ਾਂ ਤੋਂ ਸੱਖਣੀ ਧਾਰਮਿਕ ਵਿਚਾਰਧਾਰਾ ਹਮੇਸ਼ਾ ਹੀ ਦੇਸ਼ ਨੂੰ ਰਸਾਤਲ ਵੱਲ ਲਿਜਾਣ ਦਾ ਕਾਰਨ ਬਣਦੀ ਰਹੇਗੀ। ਹਿੰਦੁਸਤਾਨ ਅੰਦਰ ਹਜ਼ਾਰਾਂ ਸਾਲਾਂ ਤੋਂ ਆਦਰਸ਼ਹੀਣ, ਅਣ-ਮਨੁੱਖਤਾਵਾਦੀ, ਪੱਖਪਾਤੀ ਅਤੇ ਸੰਪਰਦਾਈ ਸਮਾਜ ਦੇ ਇਸ ਨਿਘਾਰ ਦਾ ਕਾਰਨ ਸ਼ਾਇਦ ਉਕਤ ਸੁਯੋਗ ਧਾਰਮਿਕ ਅਗਵਾਈ ਦੀ ਅਣਹੋਂਦ ਹੀ ਸੀ।*

*ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਆਗਮਨ ਤੋਂ ਪਹਿਲਾਂ ਭਾਰਤੀ ਸਮਾਜ ਅੰਦਰ ਪ੍ਰਚਲਿਤ ਬਹੁਤ ਸਾਰੀਆਂ ਦੁਸ਼ਵਾਰੀਆਂ ਵਿੱਚੋਂ ਵਿਸ਼ੇਸ਼ ਕਰਕੇ ਜੇਕਰ ਗੱਲ ਇਸਤਰੀ ਦੀ ਹੀ ਕੀਤੀ ਜਾਵੇ ਤਾਂ ਸਮਾਜ ਵਿਚ ਸਭ ਤੋਂ ਵੱਧ ਸਤਿਕਾਰਯੋਗ ਰੁਤਬੇ ਦੀ ਹੱਕਦਾਰ ਇਸਤਰੀ ਉਸ ਸਮੇਂ ਭਾਰਤੀ ਸਮਾਜ ਅੰਦਰ ਸਤੀ ਪ੍ਰਥਾ ਵਰਗੀਆਂ ਸਮਾਜਿਕ ਕੁਰੀਤੀਆਂ ਕਾਰਨ ਪਸ਼ੂਆਂ ਨਾਲੋਂ ਬਦਤਰ ਜ਼ਿੰਦਗੀ ਕੱਟਣ ਲਈ ਮਜ਼ਬੂਰ ਸਨ, ਉਸ ਨੂੰ ਮਹਿਜ਼ ਇਕ ਭੋਗ-ਵਿਲਾਸ ਦੀ ਵਸਤੂ ਹੀ ਸਮਝਿਆ ਜਾਂਦਾ ਸੀ। ਇਸ ਨਿਘਾਰ ਦੇ ਅੰਸ਼ ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਅਤੇ ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦੁ ਲੁਭਾਇਆ ਵਾਲੇ ਨਿਮਨ ਇਖ਼ਲਾਕੀ ਕਿਰਦਾਰ ਵਿੱਚੋਂ ਤਲਾਸ਼ੇ ਜਾ ਸਕਦੇ ਹਨ।*

*ਗੁਰੂ ਸਾਹਿਬਾਨ ਨੇ ਉੱਚੇ ਇਖ਼ਲਾਕ ਵਾਲੇ ਆਦਰਸ਼ਕ ਮਨੁੱਖ ਅਤੇ ਆਦਰਸ਼ਕ ਸਮਾਜ ਦੀ ਘਾੜਤ ਲਈ ਆਪਣਾ ਸਾਰਾ ਜੀਵਨ ਸਮਰਪਿਤ ਕਰ ਦਿੱਤਾ, ਆਪਣਾ ਆਪਾ ਅਤੇ ਸਰਬੰਸ ਤਕ ਕੁਰਬਾਨ ਕਰ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੂਹਾਨੀ ਬਚਨ **ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ** ਕਹਿ ਕੇ ਇਸਤਰੀ ਦਾ ਸਤਿਕਾਰ ਕਰਨ ਦੀ ਸਿੱਖਿਆ ਦਿੱਤੀ। ਤੀਜੇ ਪਾਤਸ਼ਾਹ, ਸ੍ਰੀ ਗੁਰੂ ਅਮਰਦਾਸ ਜੀ ਨੇ ਸਤੀ ਪ੍ਰਥਾ ਦਾ ਪੁਰਜ਼ੋਰ ਖੰਡਨ ਕਰ ਕੇ ਵਿਧਵਾ ਪੁਨਰ-ਵਿਆਹ ਦੀ ਪ੍ਰਥਾ ਅਰੰਭੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ 'ਔਰਤ ਈਮਾਨ' ਕਹਿ ਕੇ ਇਸਤਰੀ ਦੇ ਉੱਚ ਸਤਿਕਾਰਤ ਰੁਤਬੇ ਨੂੰ ਪ੍ਰਗਟ ਕੀਤਾ। ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰੂ-ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੋਲੋਂ ਉੱਚੇ ਇਖਲਾਕ ਦੀ ਸਿੱਖਿਆ ਮਿਲੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਚਨ **'ਸਿਖ ਪੁਤ੍ਰ ਤ੍ਰਿਯ ਸੁਤਾ ਜਾਨਿ ਆਪਨੇ ਚਿਤ ਧਰਿਯੈ'** ਸਮਾਜ ਲਈ ਉੱਚ ਇਖ਼ਲਾਕ ਦੀ ਆਦਰਸ਼ਕ ਮਿਸਾਲ ਹੈ। ਇਸੇ ਉੱਚੇ ਇਖਲਾਕ ਦੀਆਂ ਸੈਂਕੜੇ ਮਿਸਾਲਾਂ ਨਾਲ ਭਰਿਆ ਪਿਆ ਹੈ— ਸਿੱਖੀ ਦਾ*

*ਸ਼ਾਨਾਂਮੱਤਾ ਇਤਿਹਾਸ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਕਮਾਂਡ ਹੇਠ ਸਿੱਖ ਸਰਦਾਰਾਂ ਦੁਆਰਾ ਭਾਰਤ ਦੀਆਂ ੨੨੦੦ ਬਹੁ-ਬੇਟੀਆਂ ਨੂੰ ਅਹਿਮਦ ਸ਼ਾਹ ਅਬਦਾਲੀ ਕੋਲੋਂ ਛੁਡਾ ਕੇ ਸੁਰੱਖਿਅਤ ਘਰੋਂ-ਘਰੀਂ ਪਹੁੰਚਾਉਣ ਦੇ ਇਤਿਹਾਸ ਨੂੰ ਬੜੇ ਮਾਣ ਨਾਲ ਯਾਦ ਕੀਤਾ ਜਾਂਦਾ ਹੈ। ਪਿਛਲੇ ਦਿਨੀਂ ਸ੍ਰੀ ਅੰਮ੍ਰਿਤਸਰ ਵਿਖੇ ਕੁਝ ਮਨਚਲਿਆਂ ਕੋਲੋਂ ਕਿਸੇ ਧੀ ਦੀ ਆਬਰੂ ਨੂੰ ਬਚਾਉਣ ਸਮੇਂ ਜ਼ਖ਼ਮੀ ਹੋਏ ਸਿੱਖ ਨੌਜੁਆਨ ਦੀ ਮਿਸਾਲ ਗੁਰੂ ਸਾਹਿਬਾਨ ਦੀਆਂ ਉੱਚ ਇਖ਼ਲਾਕੀ ਸਿੱਖਿਆਵਾਂ ਦਾ ਸਦਕਾ ਹੀ ਹੈ।*

*ਇਸ ਦੇ ਉਲਟ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਨਿੱਤ ਵਾਪਰ ਰਹੀਆਂ ਨੌਜਵਾਨ ਕੁੜੀਆਂ ਦੀ ਬੇਪੱਤੀ ਦੀਆਂ ਘਟਨਾਵਾਂ ਨੇ ਦੇਸ਼ ਨੂੰ ਵਿਸ਼ਵ ਪੱਧਰ 'ਤੇ ਕਲੰਕਿਤ ਕੀਤਾ ਹੈ, ਜਿਸ ਕਾਰਨ ਇਸਤਰੀ ਸੁਰੱਖਿਆ ਦੇ ਪੱਖੋਂ ਦੇਸ਼ ਦੀ ਸਾਖ਼ ਡਿੱਗੀ ਹੈ। ਇਸ ਨਾਲ ਦੇਸ਼ ਦੀ ਅਖੌਤੀ ਸਰਵਸ੍ਰੇਸ਼ਟ ਸੰਸਕ੍ਰਿਤੀ ਦੀ ਫੂਕ ਵੀ ਨਿਕਲ ਗਈ ਹੈ। ਕਾਸ਼! ਜੇਕਰ ਕਿਧਰੇ ਗੁਰੂ ਸਾਹਿਬਾਨ ਦੀਆਂ ਰੂਹਾਨੀ ਸਿੱਖਿਆਵਾਂ ਨੂੰ ਸਮੁੱਚੇ ਦੇਸ਼ ਨੇ ਅਪਣਾਇਆ ਹੁੰਦਾ ਤਾਂ ਅੱਜ ਦੇਸ਼ ਦੀ ਇਹ ਜ਼ਰਜਰੀ ਅਤੇ ਘਿਣਾਉਣੀ ਹਾਲਤ ਦੇਸ਼ ਦੇ ਬਾਸ਼ਿੰਦਿਆਂ ਨੂੰ ਸ਼ਰਮਸਾਰ ਨਾ ਕਰਦੀ। ਜੇਕਰ ਦੇਸ਼ ਅੰਦਰ ਇਸਤਰੀਆਂ ਦੀ ਬੇਹੁਰਮਤੀ ਦਾ ਮੰਜ਼ਰ ਇਸੇ ਤਰ੍ਹਾਂ ਪ੍ਰਚੰਡ ਹੁੰਦਾ ਗਿਆ ਤਾਂ ਦੇਸ਼-ਵਾਸੀ ਅਤੇ ਦੇਸ਼ ਤੋਂ ਬਾਹਰ ਵੱਸਦੇ ਭਾਰਤੀ ਵਿਸ਼ਵ ਪੱਧਰ ਉੱਪਰ ਕੀ ਮੂੰਹ ਵਿਖਾਉਣਗੇ? ਉਹ ਜਿਸ ਮੁਲਕ ਵਿਚ ਵੀ ਜਾਣਗੇ ਲੋਕੀਂ ਕਹਿਣਗੇ ਕਿ ਇਨ੍ਹਾਂ (ਭਾਰਤੀਆਂ) ਤੋਂ ਬਚ ਕੇ ਰਹੋ ਕਿਉਂਕਿ ਇਹ ਉਸ ਦੇਸ਼ ਦੇ ਵਾਸੀ ਹਨ ਜਿੱਥੇ ਧੀਆਂ-ਭੈਣਾਂ ਮਹਿਫੂਜ਼ ਨਹੀਂ। ਇਸਤਰੀਆਂ ਦੀ ਸੁਰੱਖਿਆ ਨੂੰ ਯਕੀਨੀ ਬਣਾਉਣ ਲਈ ਜਿੱਥੇ ਸਖ਼ਤ ਕਾਨੂੰਨ ਵਿਵਸਥਾ ਦੀ ਜ਼ਰੂਰਤ ਹੈ, ਉੱਥੇ ਖ਼ਲਕਤ ਦੇ ਕਿਰਦਾਰ ਨੂੰ ਉੱਚਾ ਚੁੱਕਣ ਲਈ ਗੁਰੂ ਸਾਹਿਬਾਨ ਦੀਆਂ ਉੱਚ-ਇਖ਼ਲਾਕੀ ਅਧਿਆਤਮ ਸਿੱਖਿਆਵਾਂ ਦਾ ਪ੍ਰਚਾਰ ਬਹੁਤ ਜ਼ਰੂਰੀ ਹੈ। ਦੇਸ਼ ਨੂੰ ਇਸ ਗੱਲ ਦਾ ਮਾਣ ਹੋਣਾ ਚਾਹੀਦਾ ਸੀ ਕਿ ਜਿਸ ਵੀ ਕੋਨੇ ਵਿਚ ਸਿੱਖ ਵੱਸੇ ਹਨ ਅਤੇ ਗੁਰਦੁਆਰਾ ਸਾਹਿਬਾਨ ਸਥਾਪਿਤ ਕੀਤੇ ਗਏ ਹਨ, ਉੱਥੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਰੂਹਾਨੀ ਵਿਚਾਰਧਾਰਾ ਅਤੇ ਸਿੱਖਾਂ ਦੇ ਆਦਰਸ਼ਕ ਵਿਵਹਾਰ ਤੇ ਕਿਰਦਾਰ ਤੋਂ ਸਿੱਖਿਆ ਲੈ ਕੇ ਬਾਕੀ ਸਮਾਜ ਵੀ ਨਰੋਆ ਬਣੇਗਾ, ਪਰ ਹੀਣ-ਭਾਵਨਾ ਦੀ ਸੰਕੀਰਣ ਸੋਚ ਇਸ ਦੇਸ਼-ਹਿੱਤੂ ਅਤੇ ਮਨੁੱਖਤਾ-ਹਿੱਤੂ ਵਰਤਾਰੇ ਨੂੰ ਨਫ਼ਰਤ ਦੀ ਨਿਗ੍ਹਾ ਨਾਲ ਵੇਖ ਰਹੀ ਹੈ।*

*ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਮਹਾਨ ਕੋਸ਼' ਵਿਚ 'ਗੁਰਦੁਆਰਾ' ਸਾਹਿਬ ਦੀ ਬੜੀ ਸੁੰਦਰ ਪਰਿਭਾਸ਼ਾ ਅੰਕਿਤ ਕੀਤੀ ਹੈ, ਉਹ ਲਿਖਦੇ ਹਨ— ". . . ਸਿੱਖਾਂ ਦਾ ਗੁਰਦੁਆਰਾ ਵਿਦਿਆਰਥੀਆਂ ਲਈ ਸਕੂਲ, ਆਤਮ ਜਿਗਯਾਸਾ ਵਾਲਿਆਂ ਲਈ ਗਿਆਨ ਉਪਦੇਸ਼ਕ ਆਚਾਰਯ, ਰੋਗੀਆਂ ਲਈ ਸ਼ਫਾਖਾਨਾ, ਭੁੱਖਿਆਂ ਲਈ ਅੰਨਪੂਰਣਾ, ਇਸਤ੍ਰੀ ਜਾਤਿ ਦੀ ਪਤਿ ਰੱਖਣ ਲਈ ਲੋਹਮਈ ਦੁਰਗ ਅਤੇ ਮੁਸਾਫਰਾਂ ਲਈ ਵਿਸ੍ਰਾਮ*

*ਦਾ ਅਸਥਾਨ ਹੈ।"*

*ਜਿਸ ਦੇਸ਼ ਵਿਚ ਅਜਿਹੇ ਗੁਣਾਂ ਵਾਲੇ ਲੋਹ-ਮਈ ਦੁਰਗ ਗੁਰਦੁਆਰਾ ਸਾਹਿਬਾਨ ਨੂੰ ਢਾਹਿਆ ਜਾਂਦਾ ਹੋਵੇ, ਉੱਥੇ ਆਤਮਿਕ ਵਿਕਾਸ, ਮਾਨਸਿਕ, ਨਿਰੋਗਤਾ, ਖੁਸ਼ਹਾਲੀ ਅਤੇ ਇਸਤਰੀ ਜਾਤ ਦੀ ਪੱਤ ਰਾਖੀ ਦੀ ਕਲਪਨਾ ਕਿਵੇਂ ਕੀਤੀ ਜਾ ਸਕਦੀ ਹੈ? ਜਿੱਥੇ ਵਿਦੇਸ਼ੀ ਮੁਲਕ ਪਾਕਿਸਤਾਨ ਵਿਚ ਚਿਰਾਂ ਤੋਂ ਬੰਦ ਪਏ ਕਈ ਗੁਰਦੁਆਰਾ ਸਾਹਿਬਾਨ ਦੀਆਂ ਇਮਾਰਤਾਂ ਦੀ ਨਵ-ਉਸਾਰੀ ਕਰਵਾ ਕੇ ਸੰਗਤ ਦੇ ਦਰਸ਼ਨਾਂ ਲਈ ਖੋਲ੍ਹਿਆ ਜਾ ਰਿਹਾ ਹੈ, ਉੱਥੇ ਆਪਣੇ ਦੇਸ਼ ਵਿਚ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਉੱਪਰ ਕਬਜ਼ੇ ਕਰਨਾ, ਵਿਕਾਸ ਦੇ ਨਾਮ ਉੱਪਰ ਢਹਿ-ਢੇਰੀ ਕਰ ਦੇਣਾ ਸਰਕਾਰਾਂ ਦੀ ਨੀਤੀ ਅਤੇ ਨੀਯਤ ਉੱਪਰ ਸਵਾਲੀਆ ਚਿੰਨ੍ਹ ਖੜ੍ਹੇ ਕਰਦਾ ਹੈ। ਪਿਛਲੇ ਕੁਝ ਅਰਸੇ ਤੋਂ ਲੈ ਕੇ ਪਹਿਲਾਂ ਹਰਿਦੁਆਰ ਵਿਖੇ ਗੁਰਦੁਆਰਾ ਗਿਆਨ ਗੋਦੜੀ ਸਾਹਿਬ, ਸਿੱਕਮ ਵਿਚ ਗੁਰਦੁਆਰਾ ਡਾਂਗਮਾਰ ਸਾਹਿਬ ਅਤੇ ਹਾਲ ਹੀ ਵਿਚ ਜਗਨ ਨਾਥ ਪੁਰੀ ਉੜੀਸਾ ਵਿਚ ਗੁਰਦੁਆਰਾ ਸ੍ਰੀ ਮੰਗੂ ਮੱਠ ਨੂੰ ਨੁਕਸਾਨ ਪਹੁੰਚਾਉਣਾ ਬਹੁਤ ਹੀ ਮੰਦਭਾਗਾ ਹੈ। ਅਤੇ ਸਿੱਖ ਹਿਰਦਿਆਂ ਨੂੰ ਪੀੜਾ ਪਹੁੰਚਾਉਣ ਵਾਲਾ ਬੇਹੱਦ ਕੋਝਾ ਕਾਰਾ ਹੈ। ਸਿੱਖ ਧਰਮ ਦੁਆਰਾ ਮਨੁੱਖਤਾ ਲਈ ਧਾਰਮਿਕ ਅਤੇ ਹਰ ਪ੍ਰਕਾਰ ਦੀ ਅਜ਼ਾਦੀ ਖ਼ਾਤਰ ਦਿੱਤੀਆਂ ਅਥਾਹ ਸ਼ਹਾਦਤਾਂ ਤੋਂ ਮੁਨਕਰ ਹੋਣਾ ਹੈ।*

*ਇੱਥੇ ਹੀ ਬਸ ਨਹੀਂ, ਪੰਥ-ਵਿਰੋਧੀ ਤਾਕਤਾਂ ਵੱਲੋਂ ਸੋਚੀ ਸਮਝੀ ਸਾਜ਼ਿਸ਼ ਤਹਿਤ ਸਕੂਲਾਂ ਕਾਲਜਾਂ ਵਿਚ ਪੜ੍ਹਾਏ ਜਾਂਦੇ ਇਤਿਹਾਸ ਦੇ ਸਿਲੇਬਸਾਂ ਵਿਚ ਰਲੇ ਪਾ ਕੇ ਸਿੱਖ ਇਤਿਹਾਸ ਦੇ ਸੁਨਹਿਰੀ ਪੰਨਿਆਂ ਨੂੰ ਈਰਖਾ ਦੀ ਕਾਲਖ ਨਾਲ ਘਸਮੈਲਾ ਕਰਨ ਦੇ ਯਤਨ ਕੀਤੇ ਜਾ ਰਹੇ ਹਨ ਅਤੇ ਆਪਣੇ ਕੁਝ ਜਰ-ਖਰੀਦ ਬੰਦਿਆਂ ਕੋਲੋਂ ਸਿੱਖ ਇਤਿਹਾਸ ਦੇ ਗ੍ਰੰਥਾਂ ਬਾਰੇ ਭੰਡੀ ਪ੍ਰਚਾਰ ਕਰਵਾਇਆ ਜਾ ਰਿਹਾ ਹੈ। ਅਜਿਹੇ ਹਾਲਾਤਾਂ ਵਿਚ ਸਾਡਾ ਸਾਰਿਆਂ ਦਾ ਫ਼ਰਜ਼ ਬਣਦਾ ਹੈ ਕਿ ਆਪਣੇ ਸਿਧਾਂਤਾਂ, ਪਰੰਪਰਾਵਾਂ ਅਤੇ ਇਤਿਹਾਸ ਪ੍ਰਤੀ ਸੁਚੇਤ ਹੋਈਏ ਅਤੇ ਆਪਣੇ ਬੱਚਿਆਂ ਨੂੰ ਆਪਣੇ ਲਾਸਾਨੀ ਵਿਰਸੇ ਨਾਲ ਜੋੜੀਏ, ਤਾਂ ਹੀ ਅਸੀਂ ਪੰਥ-ਵਿਰੋਧੀ ਤਾਕਤਾਂ ਦਾ ਸਾਹਮਣਾ ਕਰਨ ਦੇ ਸਮਰੱਥ ਹੋਵਾਂਗੇ।*

*ਅੱਜ ਦੇਸ਼-ਸਮਾਜ ਧਾਰਮਿਕ ਅਸਹਿਣਸ਼ੀਲਤਾ ਅਤੇ ਬੇਗਾਨਗੀ ਦੇ ਮਾਹੌਲ ਕਾਰਨ ਰਸਾਤਲ ਦੀ ਜਿਸ ਚਰਮ-ਸੀਮਾ ਉੱਪਰ ਪਹੁੰਚ ਚੁੱਕਾ ਹੈ, ਅਜਿਹੇ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਬ-ਸਾਂਝੀ, ਪਰਉਪਕਾਰੀ, ਮਨੁੱਖਤਾਵਾਦੀ, ਰੂਹਾਨੀ ਵਿਚਾਰਧਾਰਾ ਹੀ ਰੋਸ਼ਨੀ ਦੀ ਕਿਰਨ ਹੋ ਸਕਦੀ ਹੈ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਮਨੁੱਖਤਾ ਦਾ ਚਾਨਣ-ਮਿਨਾਰ ਹਨ।*

***-ਸਤਵਿੰਦਰ ਸਿੰਘ ਫੂਲਪੁਰ***
***ਮੋ.+੯੧੯੯੧੪੪-੧੯੪੯੪***

# ਬਾਬੇ ਤਾਰੇ ਚਾਰਿ ਚਕਿ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਧਰਮ ਇਕ ਅਜਿਹਾ ਪ੍ਰਬੰਧ ਹੈ ਜਿਹੜਾ ਆਪਣੇ ਨਾਲ ਜੁੜੇ ਵਿਸ਼ਵਾਸਾਂ ਦੇ ਆਸਰੇ ਆਕਾਰ ਗ੍ਰਹਿਣ ਕਰਦਾ ਹੈ ਅਤੇ ਲੋਕ ਸਮੂਹ ਦੇ ਧਾਰਮਿਕ ਵਿਸ਼ਵਾਸ ਹੀ ਇਸ ਨੂੰ ਸਥਾਈਤਵ ਅਤੇ ਚਿਰੰਜੀਵਤਾ ਬਖ਼ਸ਼ਦੇ ਹਨ। ਧਰਮ ਦੀ ਵਿਸ਼ੇਸ਼ਤਾ ਹੁੰਦੀ ਹੈ ਕਿ ਇਹ ਮਨੁੱਖ ਵਿਚ ਸੁੱਚਤਾ, ਨਿਮਰਤਾ, ਹਲੀਮੀ, ਸਹਿਣਸ਼ੀਲਤਾ, ਨੈਤਿਕਤਾ, ਸਦਾਚਾਰ, ਪਰਉਪਕਾਰ ਅਤੇ ਖ਼ਿਮਾ ਵਰਗੇ ਗੁਣ ਪੈਦਾ ਕਰਦਾ ਹੈ। ਇਨ੍ਹਾਂ ਗੁਣਾਂ ਦਾ ਧਾਰਨੀ ਮਨੁੱਖ ਨਾ ਕੇਵਲ ਆਪ ਇਕ ਚੰਗਾ ਨਾਗਰਿਕ ਬਣਦਾ ਹੈ ਬਲਕਿ ਚੰਗੇ, ਆਦਰਸ਼ਕ ਅਤੇ ਨਰੋਏ ਸਮਾਜ ਦੀ ਨੀਂਹ ਵੀ ਰੱਖਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਵਿਸ਼ਵ ਦੇ ਉੱਚਤਮ, ਧਾਰਮਿਕ, ਦਾਰਸ਼ਨਿਕ, ਸਮੁੰਦਰੋਂ ਡੂੰਘੇ ਅਤੇ ਕ੍ਰਾਂਤੀਕਾਰੀ ਰਹਿਬਰ ਸਨ। ਉਹ ਅਧਿਆਤਮਿਕ ਅਤੇ ਸਦਾਚਾਰਕ ਹਲੀਮੀ ਰਾਜ ਦੇ ਸੰਸਥਾਪਕ ਸਨ— *ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥* ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ (ਫ਼ਿਲਾਸਫ਼ੀ) ਮੁਕੰਮਲ ਫ਼ਿਲਾਸਫ਼ੀ ਹੈ ਜੋ ਇਕ ਸੰਪੂਰਨ ਇਨਕਲਾਬ (ਸਮਾਜਿਕ, ਧਾਰਮਿਕ, ਰਾਜਨੀਤਕ, ਆਰਥਿਕ ਦੀ ਲਖਾਇਕ ਹੈ। ਜਿਨ੍ਹਾਂ ਕੁੱਲ ਕਾਇਨਾਤ ਅੰਦਰ ਆਪਣੀ ਸੱਤ ਦਹਾਕਿਆਂ ਦੀ ਹਯਾਤੀ ਵਿਚ ਚਾਰੇ ਚਕਿ ਤਾਰੇ ਅਤੇ *ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥* ਕਹਿ ਕੇ ਉਸ ਹਨੇਰੇ ਦੌਰ ਵਿਚ ਜਦੋਂ ਕਿ ਸਾਇੰਸ ਨੇ ਵੀ ਅਜੇ ਅਜੋਕਿਆਂ ਵਰਗੀ ਤਰੱਕੀ ਨਹੀਂ ਸੀ ਕੀਤੀ, ਖੰਡਾਂ-ਬ੍ਰਹਿਮੰਡਾਂ— *ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥* ਦੀ ਅਨੰਤਤਾ ਦੀ ਗਵਾਹੀ ਦਿੱਤੀ। ਅਸੀਂ ਜਾਣਦੇ ਹੀ ਹਾਂ ਕਿ ਬਿੱਗ-ਬੈਂਗ ਦਾ ਸਿਧਾਂਤ ੧੯੩੧ਵਿਆਂ ਦੀ ਉਪਜ ਹੈ, ਤੋਂ ਪਹਿਲਾਂ ਹੀ ਸ੍ਰੀ ਗੁਰੂ ਨਾਨਕ ਸਾਹਿਬ (੧੪੬੯-੧੫੩੯ ਈ.) ਨੇ *ਕੀਤਾ ਪਸਾਉ ਏਕੋ ਕਵਾਉ* ਅਤੇ *ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥* ਤਥਾ *ਆਪੇ ਸਚੁ ਕੀਆ ਕਰ ਜੋੜਿ॥ ਅੰਡਜ ਫੋੜਿ ਜੋੜਿ ਵਿਛੋੜਿ॥* ਕਹਿ ਕੇ ਸ੍ਰਿਸ਼ਟੀ ਰਚਨਾ ਦੀ ਉਸ ਅਗੰਮੀ ਘਟਨਾ ਦਾ ਜ਼ਿਕਰ ਕੀਤਾ ਹੈ ਅਤੇ ਇਹ ਵੀ ਫੁਰਮਾਇਆ— *ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥* ਇਹੀ ਕਾਰਨ ਹੈ ਕਿ ਅਸੀਂ ਉਸ ਪਾਤਸ਼ਾਹ ਹਜ਼ੂਰ ਨੂੰ ਪੰਜਾਬੀ ਰਹਿਤਲ ਤੋਂ ਅਗਾਂਹ ਲੰਘ ਕੇ ਕੁੱਲ ਖ਼ਲਕਤ ਦਾ ਹਾਸਲ ਮੰਨਦੇ ਹਾਂ। ਜਿਨ੍ਹਾਂ ਨੇ ਆਪਣੀਆਂ ਚਾਰੇ ਉਦਾਸੀਆਂ ਦੌਰਾਨ ਲੰਮੀਆਂ ਯਾਤਰਾਵਾਂ ਕੀਤੀਆਂ ਅਤੇ ਇਨ੍ਹਾਂ ਯਾਤਰਾਵਾਂ ਦੌਰਾਨ ਹੀ *ਚੜ੍ਹਿਆ*

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦.*

*ਸੋਧਣਿ ਧਰਤਿ ਲੁਕਾਈ॥* ਦਾ ਇਕ ਅਗੰਮੀ ਕੌਤਕ ਜਾ ਵਰਤਾਇਆ ਅਤੇ ਸੰਸਾਰ ਨੂੰ ਇਕ ਬ੍ਰਹਮੰਡੀ ਚੇਤਨਾ ਦੀ ਗਿਆਨ-ਵਰਧਕ ਵਿਚਾਰਧਾਰਾ ਬਖ਼ਸ਼ਿਸ਼ ਕੀਤੀ।

ਗੁਰੂ ਸਾਹਿਬ ਤੋਂ ਪੂਰਬਲਾ ਕਾਲ ਸਮਾਜਿਕ, ਸਾਂਸਕ੍ਰਿਤਕ, ਸੱਭਿਆਚਾਰਕ ਅਤੇ ਰਾਜਨੀਤਕ ਪੱਖੋਂ ਬੇਹੱਦ ਅਨਿਸ਼ਚਤਤਾ ਦਾ ਕਾਲ ਹੈ ਜਿਸ ਵਿਚ ਵੱਖ-ਵੱਖ ਮਜ਼੍ਹਬਾਂ, ਫਿਰਕਿਆਂ ਤੇ ਅਕੀਦਿਆਂ ਵਿਚ ਵੰਡੇ ਲੋਕ ਆਪਸ ਵਿਚ ਖਿੱਚੋ-ਧੂਹੀ ਦਾ ਸ਼ਿਕਾਰ ਨਜ਼ਰ ਆਉਂਦੇ ਹਨ ਅਤੇ ਸਥਿਤੀ ਅਜਿਹੀ ਅਰਾਜਕਤਾ ਵਾਲੀ ਹੈ ਕਿ ਸਮੁੱਚਾ ਸਮਾਜ ਵਰਨ-ਵੰਡ ਦਾ ਸ਼ਿਕਾਰ ਹੋ ਕੇ ਇਕ-ਦੂਸਰੇ ਉੱਤੇ ਦੂਸ਼ਣਬਾਜੀ ਕਰ ਰਿਹਾ ਸੀ ਅਤੇ ਦੂਸਰੇ ਪਾਸੇ ਧਾੜਵੀਆਂ ਦੀਆਂ ਵਹੀਰਾਂ ਪੰਜਾਬ ਨੂੰ ਤਥਾ ਭਾਰਤ ਨੂੰ ਲੁੱਟ-ਲੁੱਟ ਕੇ ਕੰਗਾਲ ਕਰੀ ਜਾ ਰਹੀਆਂ ਸਨ। ਅਜਿਹੀਆਂ ਹਾਲਤਾਂ ਵਿਚ ਧਰਮ ਦਾ ਛੁਪਣਾ ਸੁਭਾਵਿਕ ਹੀ ਸੀ ਕਿਉਂਕਿ ਧਰਮ ਦੀ ਗੱਲ ਕਰਨ ਵਾਲੇ ਤੇ ਲੋਕਾਂ ਨੂੰ ਧਰਮ ਦਾ ਰਾਹ ਵਿਖਾਉਣ ਵਾਲੇ 'ਧਰਮ', 'ਧਰਮ-ਗੁਰੂ' ਤੇ 'ਧਰਮ-ਗ੍ਰੰਥ' ਸਭ ਆਪੋ-ਆਪਣੇ ਮਾਰਗਾਂ ਤੋਂ ਖੁੰਝ ਗਏ ਸਨ ਅਤੇ ਸਾਰੇ ਪਾਸੇ ਕਰਮ-ਕਾਂਡੀ, ਪਖੰਡ, ਕੂੜ, ਕਪਟ, ਲੁੱਟ-ਖਸੁੱਟ, ਸ਼ੋਸ਼ਣ ਹੀ ਪ੍ਰਬਲ ਸੀ। ਲੋਕ ਤੀਰਥਾਂ 'ਤੇ ਭਉਂਦੇ ਫਿਰਦੇ, ਪੁੰਨ-ਦਾਨ ਅਤੇ ਹੋਮ-ਜਗ ਕਰਦੇ, ਮੋਏ ਪਿੱਤਰਾਂ ਦੇ ਸ਼ਰਾਧ ਕਰਾਉਂਦੇ, ਸੁੱਚ-ਭਿੱਟ ਅਤੇ ਸੂਤਕ-ਪਾਤਕ ਜਿਹੀਆਂ ਕਈ ਕਰਮ-ਕਾਂਡੀ ਵਿਧਾਵਾਂ ਦਾ ਪਾਲਣ ਕਰਦੇ। ਗੱਲ ਕੀ ਮਨੁੱਖ ਦੇ ਜਨਮ ਤੋਂ ਲੈ ਕੇ ਮੌਤ ਤਕ ਦਾ ਸਮੁੱਚਾ ਜੀਵਨ ਅਜਿਹੀਆਂ ਦੂਸ਼ਿਤ ਕਰਮ-ਕਾਂਡੀ ਵਿਧੀਆਂ ਦਾ ਸ਼ਿਕਾਰ ਸੀ ਅਤੇ ਸਭ ਪਾਸੇ ਹਨ੍ਹੇਰ-ਗਰਦੀ ਅਤੇ ਹਾ-ਹਾ ਕਾਰ ਮੱਚੀ ਹੋਈ ਸੀ ਅਤੇ ਸਥਿਤੀ ਇਹ ਸੀ ਕਿ ਨਾ ਤਾਂ ਕੋਈ ਰਾਹ ਹੀ ਸੀ ਤੇ ਨਾ ਹੀ ਕੋਈ ਰਾਹ-ਦਸੇਰਾ ਸੱਚਾ ਗੁਰੂ ਹੀ ਸੀ। ਅਜਿਹੇ ਹੀ ਸਮੇਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਇ ਭੋਇ ਦੀ ਤਲਵੰਡੀ ਵਿਖੇ ਮਾਤਾ ਤ੍ਰਿਪਤਾ ਜੀ ਅਤੇ ਪਿਤਾ ਮਹਿਤਾ ਕਾਲੂ ਜੀ (ਕਲਿਆਣ ਦਾਸ ਜੀ) ਦੇ ਗ੍ਰਿਹ ਪ੍ਰਕਾਸ਼ ਧਾਰਿਆ। ਉਸ ਸਮੇਂ ਦੇ ਹਾਲਾਤ ਬਾਰੇ ਭਾਈ ਗੁਰਦਾਸ ਜੀ ਬੜੇ ਭਾਵਪੂਰਿਤ ਢੰਗ ਨਾਲ ਬਿਆਨ ਕਰਦੇ ਹਨ:

*-ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*
*ਬਾਝੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ। (ਵਾਰ ੧:੨੪)*
*-ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੨)*

ਸ੍ਰੀ ਗੁਰੂ ਨਾਨਕ ਦੇਵ ਜੀ ਇਸ ਕਾਲ ਦੀ ਸਥਿਤੀ ਬਾਰੇ ਪ੍ਰਮਾਣ ਦਿੰਦਿਆਂ ਲਿਖਦੇ ਹਨ ਕਿ ਤਿੰਨੇ ਹੀ ਪ੍ਰਚਲਿਤ ਧਰਮ ਆਪ ਤਾਂ ਭਰਮਾਂ-ਭੁਲੇਖਿਆਂ ਵਿਚ ਪਏ ਹੀ ਹੋਏ ਸਨ ਤੇ ਨਾਲ ਲੋਕਾਂ ਨੂੰ ਵੀ ਉਝੜ ਰਾਹੇ ਪਾ ਰਹੇ ਸਨ। ਸਥਿਤੀ ਇਹ ਸੀ ਕਿ 'ਕਾਜ਼ੀ' ਝੂਠ ਬੋਲ ਕੇ ਗੰਦਗੀ ਵਾਲਾ ਭੋਜਨ ਖਾ ਰਹੇ ਸਨ, 'ਬ੍ਰਾਹਮਣ' ਕੇਵਲ ਕਰਮ-ਕਾਂਡੀ ਜੀਵਨ ਜਿਊਣ ਅਤੇ ਇਸ਼ਨਾਨ ਆਦਿਕ ਨੂੰ ਹੀ ਅਸਲ ਜੀਵਨ ਸਮਝੀ

ਬੈਠੇ ਸਨ ਅਤੇ 'ਯੋਗੀ' ਆਪ ਰਸਤਾ ਪਛਾਣਨ ਜੋਗੇ ਨਹੀਂ ਸਨ ਰਹੇ। ਆਪ ਇਨ੍ਹਾਂ ਤਿੰਨ੍ਹਾਂ ਹੀ ਪ੍ਰਮੁੱਖ ਮਤਾਂ ਦੇ ਧਰਮ-ਆਚਾਰੀਆਂ ਨੂੰ ਸਿੱਖਿਆ ਦਿੰਦੇ ਆਖਦੇ ਹਨ ਕਿ ਕੇਵਲ ਉਹੀ ਯੋਗੀ ਹੈ, ਜੋ ਰੱਬ ਦੇ ਰਾਹ ਨੂੰ ਜਾਣਦਾ ਹੈ, ਕਾਜ਼ੀ ਵੀ ਉਹੀ ਹੈ ਜੋ ਦੁਨੀਆ ਦੀਆਂ ਅਮੁੱਕ ਤ੍ਰਿਸ਼ਨਾਵਾਂ ਵੱਲੋਂ ਆਪਣਾ ਮੂੰਹ ਮੋੜ ਲੈਂਦਾ ਹੈ ਅਤੇ ਜਿਊਂਦੇ-ਜੀਅ ਹੀ ਮਰਿਆ ਰਹਿੰਦਾ ਹੈ ਅਤੇ ਇਸੇ ਪ੍ਰਕਾਰ ਉਹੀ ਅਸਲ ਬ੍ਰਾਹਮਣ ਹੈ ਜੋ ਸੁਆਮੀ ਦਾ ਸਿਮਰਨ ਕਰਦਾ ਆਪ ਵੀ ਬਚ ਜਾਂਦਾ ਹੈ ਅਤੇ ਆਪਣੀਆਂ ਸਾਰੀਆਂ ਪੀੜ੍ਹੀਆਂ ਨੂੰ ਵੀ ਬਚਾ ਲੈਂਦਾ ਹੈ:

*ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥*
*ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੨)*

ਇਹ ਉਹ ਸਮਾਂ ਸੀ ਜਦੋਂ ਮਨੂੰ ਸਿਮ੍ਰਿਤੀ ਵਿਚ ਦਰਜ ਵਰਨ-ਵੰਡ (ਖੱਤ੍ਰੀ, ਬ੍ਰਾਹਮਣ, ਸੂਦ, ਵੈਸ) ਸਮੁੱਚੇ ਸਮਾਜ ਉੱਤੇ ਹੀ ਭਾਰੂ ਹੋਈ ਪਈ ਸੀ ਅਤੇ ਸਥਿਤੀ ਦਾ ਦੁਖਾਂਤ ਇਹ ਸੀ ਕਿ ਸਮਾਜ ਦਾ ਅੱਧਾ ਹਿੱਸਾ ਭਾਵ ਸਮੁੱਚੀ ਇਸਤਰੀ ਜਾਤੀ ਦੀ ਦਸ਼ਾ ਵੀ ਬੜੀ ਚਿੰਤਾਜਨਕ ਸੀ। ਸਤੀ ਪ੍ਰਥਾ, ਪਰਦਾ ਪ੍ਰਥਾ, ਬਾਲ ਵਿਆਹ, ਵੈਸ਼ਯਾ-ਵ੍ਰਿਤੀ ਵਰਗੀਆਂ ਕੁ-ਪ੍ਰਥਾਵਾਂ ਦੇ ਨਾਲ-ਨਾਲ ਬਹੁ-ਇਸਤਰੀ ਪ੍ਰਥਾ ਵੀ ਆਪਣੇ ਸਿਖ਼ਰ 'ਤੇ ਸੀ। ਪਰੰਤੂ ਗੁਰੂ ਸਾਹਿਬ ਦੇ ਆਗਮਨ ਨਾਲ ਸਮੁੱਚੇ ਸਮਾਜ ਵਿਚ ਪਹੁ-ਫੁਟਾਲੇ ਵਰਗਾ ਚਾਨਣ ਪਸਰਣ ਲੱਗਦਾ ਹੈ ਅਤੇ ਦੱਬੇ-ਕੁਚਲੇ ਹਰ ਵਰਗ ਦੇ ਨਾਲ-ਨਾਲ ਇਸਤਰੀ ਜਾਤੀ ਦੇ ਹੱਕ ਵਿਚ ਵੀ ਅਵਾਜ਼ ਬੁਲੰਦ ਹੁੰਦੀ ਹੈ। ਆਪ ਜੀ ਨੇ ਬੁਲੰਦ ਅਵਾਜ਼ ਵਿਚ ਫੁਰਮਾਇਆ— *ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* ਅਤੇ *ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* ਸਤਿਗੁਰੂ ਜੀ ਨੇ ਮਨੁੱਖ ਨੂੰ ਪ੍ਰਮੁੱਖਤਾ ਦਿੱਤੀ ਹੈ, *ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥* ਸਤਿਗੁਰੂ ਜੀ ਨੇ ਰੱਬੀ ਏਕਤਾ, ਰੱਬੀ ਸਰਬ-ਵਿਆਪਕਤਾ ਤੇ ਮਨੁੱਖੀ ਬਰਾਬਰੀ ਦਾ ਸਿਧਾਂਤ ਲੋਕਾਈ ਨੂੰ ਸਮਝਾਇਆ— *ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥* ਅਤੇ *ਊਰਮ ਧੂਰਮ ਜੋਤਿ ਉਜਾਲਾ॥ ਤੀਨਿ ਭਵਣ ਮਹਿ ਗੁਰ ਗੋਪਾਲਾ॥*

ਸਥਿਤੀ ਦੀ ਵਾਸਤਵਿਕ ਸੱਚਾਈ ਇਹ ਹੈ ਕਿ ਪਾਤਸ਼ਾਹ ਹਜ਼ੂਰ ਆਪਣੀਆਂ ਯਾਤਰਾਵਾਂ ਦੌਰਾਨ ਭਾਵੇਂ ਆਪਣੇ ਦੇਸ਼ ਅੰਦਰ ਰਹੇ ਹੋਣ ਜਾਂ ਵਿਦੇਸ਼ ਅੰਦਰ, ਆਪ ਦੇ ਸਫ਼ਰ ਦੌਰਾਨ ਇਕ ਗੱਲ ਲੱਗਭਗ ਸਰਬ-ਸਾਂਝੀ ਰਹੀ ਹੈ ਕਿ ਵਿਚਾਰਾਂ ਦਾ ਅਦਾਨ-ਪ੍ਰਦਾਨ ਭਰਪੂਰ ਹੁੰਦਾ ਰਿਹਾ ਅਤੇ ਹਰ ਥਾਂ ਹੋਈਆਂ ਇਨ੍ਹਾਂ ਗੋਸ਼ਟੀਆਂ ਅਤੇ ਵਾਰਤਾਲਾਪਾਂ ਦੌਰਾਨ ਜਿਸ ਸੰਵਾਦ ਦੀ ਸਿਰਜਨਾ ਹੁੰਦੀ ਹੈ ਉਸ ਦੁਆਰਾ ਹੌਲੀ-ਹੌਲੀ ਇਕ ਸੰਪੂਰਨ ਮਾਨਵ ਦਾ ਸਰੂਪ ਸਿਰਜਨ ਲਈ ਰਾਹ ਪੱਧਰਾ ਹੁੰਦਾ ਹੈ। ਇਹ ਅਜਿਹਾ ਮਾਨਵ ਜਿਸ

ਦਾ ਵਿਅਕਤੀਤਵ ਲਾ-ਮਿਸਾਲ ਹੋਵੇ ਅਤੇ ਇਖ਼ਲਾਕ ਦੀ ਸਰਬੋਤਮਤਾ ਹੋਵੇ। ਕਹਿ ਸਕਦੇ ਹਾਂ ਕਿ ਇਹ ਪਦਵੀ 'ਸਚਿਆਰ' ਦੀ ਹੀ ਹੈ ਅਤੇ ਗੁਰੂ ਪਾਤਸ਼ਾਹ ਆਪਣੀ ਬਾਣੀ ਰਾਹੀਂ ਮਨੁੱਖ ਨੂੰ ਸਚਿਆਰ ਹੋਣ ਦੀ ਸਿੱਖਿਆ ਦਿੰਦੇ ਹਨ। 'ਸਚਿਆਰ' ਕੌਣ ਹੈ? ਇਸ ਸਬੰਧੀ ਜਪੁ ਜੀ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਦਾ ਬੜਾ ਸੁੰਦਰ ਕਥਨ ਦਰਜ ਹੈ। ਪਹਿਲਾਂ ਆਪ ਹੀ ਸੰਕੇਤਕ ਰੂਪ ਵਿਚ ਸਵਾਲ ਖੜਾ ਕਰਦੇ ਹਨ— *ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥* ਅਤੇ ਫਿਰ ਆਪ ਹੀ ਸਮਸਤ ਦੁਬਿਧਾ ਦੂਰ ਕਰ ਦਿੰਦੇ ਹਨ— *ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* ਸਪੱਸ਼ਟ ਹੈ ਕਿ ਸਚਿਆਰ ਉਹ ਹੈ ਜਿਸ ਨੂੰ ਪ੍ਰਭੂ ਦੇ ਹੁਕਮ ਦੀ ਸੂਝ ਪੈ ਗਈ ਹੋਵੇ, ਕਾਇਨਾਤ ਅੰਦਰ ਵਰਤ ਰਹੇ ਉਸ ਦੇ ਭਾਣੇ ਨੂੰ ਸਮਝਣ ਦਾ ਅਹਿਸਾਸ ਜਾਗ ਪਿਆ ਹੋਵੇ। ਉਸ ਦੀ ਬੇਅੰਤਤਾ ਦਾ ਲੇਖਾ ਨਹੀਂ ਲਾਇਆ ਜਾ ਸਕਦਾ ਅਤੇ ਇਹ ਕਥਨ ਵੀ— *ਤੇਰਾ ਅੰਤੁ ਨ ਜਾਈ ਲਖਿਆ* ਵਰਗਾ ਹੀ ਹੈ, ਪਰ ਫਿਰ ਵੀ ਜਿਨ੍ਹਾਂ ਨੂੰ ਹੁਕਮ ਦੀ, ਭਾਣੇ ਦੀ ਅਤੇ ਰਜ਼ਾ ਦੀ ਸੋਝੀ ਉਹ ਪਰਮ-ਪਿਤਾ ਆਪ ਬਖਸ਼ ਦਿੰਦਾ ਹੈ ਉਨ੍ਹਾਂ ਨੂੰ ਅਹਿਸਾਸ ਹੋ ਜਾਂਦਾ ਹੈ ਕਿ ਧਰਤੀ ਕਿਸੇ ਦੁਨੀਆਵੀ ਬਲਦ ਨੇ ਨਹੀਂ, ਸਗੋਂ 'ਧਰਮੁ' ਰੂਪੀ ਬਲਦ ਨੇ ਹੀ ਥੰਮੀ ਹੋਈ ਹੈ ਅਤੇ ਇਹ ਧਰਮ (ਧੌਲੁ) ਦਇਆ ਦਾ ਪੁੱਤਰ ਹੋਣ ਕਰਕੇ 'ਦਇਆ' ਤੋਂ ਹੀ ਪੈਦਾ ਹੁੰਦਾ ਹੈ ਅਤੇ ਫਿਰ ਨਾਲ ਹੀ ਇਹ ਵੀ 'ਸੰਤੋਖੁ' ਸੂਤਰ ਵਿਚ ਬੰਨ੍ਹ ਕੇ ਹੀ ਵਾਹਿਗੁਰੂ ਨੇ ਇਸ ਕੁੱਲ ਕਾਇਨਾਤ ਨੂੰ ਇਕ ਨਿਰੰਤਰ ਚਾਲ ਵਿਚ ਤੋਰਿਆ ਹੋਇਆ ਹੈ, ਪਰ ਵਿਡੰਬਨਾ ਇਹ ਹੈ ਕਿ ਇਸ ਭੇਦ ਦਾ ਥਾਹ ਵੀ ਕਿਸੇ ਵਿਰਲੇ ਨੂੰ ਹੀ ਪੈਂਦਾ ਹੈ ਕਿਉਂਕਿ— *ਕਰਤੇ ਕੈ ਕਰਣੈ ਨਾਹੀ ਸੁਮਾਰੁ॥* ਅਤੇ ਸਮਝ-ਸੂਝ ਅਤੇ ਪ੍ਰੇਮ ਦੇ ਇਸ ਪਿਆਲੇ ਦਾ ਬਖ਼ਸ਼ਣਹਾਰ ਤਾਂ ਉਹ ਪ੍ਰਭੂ ਆਪ ਹੀ ਹੈ:

*ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੭)*

ਸਪੱਸ਼ਟ ਹੈ ਕਿ ਸਾਰੀ ਖੇਡ ਹੀ 'ਹੁਕਮ' ਦੀ ਹੈ, ਜਿਸ ਦਾ ਭੇਦ ਕਿਸੇ ਵਿਰਲੇ ਨੂੰ ਹੀ ਪੈਂਦਾ ਹੈ, ਪਰ ਅਜੋਕਾ ਮਨੁੱਖ ਹੁਕਮ ਅਤੇ ਭਾਣੇ ਨੂੰ ਕਦੋਂ ਦਾ ਭੁੱਲ ਚੁੱਕਾ ਹੈ। ਅਮੀਰ ਹੋਰ ਅਮੀਰ ਹੋਣ ਲਈ ਤਰਲੋਮੱਛੀ ਹੋ ਰਿਹਾ ਹੈ, ਤਕੜਾ ਨਿਤਾਣਿਆਂ ਨੂੰ ਲਤਾੜ ਰਿਹਾ ਹੈ, ਘਾਲ-ਕਮਾਈ ਅਤੇ ਕਿਰਤ ਕਰਨ ਦੀ ਬਿਰਤੀ ਮਾਂਦ (ਮੱਧਮ) ਪੈ ਰਹੀ ਹੈ, ਹੱਥੋਂ ਦੇਣ ਦੀ ਭਾਵਨਾ ਦਾ ਤਿਆਗ ਕਰ ਦਿੱਤਾ ਗਿਆ ਹੈ, ਲੁੱਟ-ਖਸੁੱਟ ਦਾ ਬੋਲ-ਬਾਲਾ ਹੈ। ਮਿੱਠਤ, ਸੱਚ, ਧਰਮ, ਸੰਤੋਖ, ਨੈਤਿਕਤਾ, ਨਿਮਰਤਾ, ਹਲੀਮੀ, ਪਰ-ਸੁਆਰਥ ਆਦਿ ਵੀ ਸਮਾਜ ਵਿੱਚੋਂ ਖੰਭ ਲਗਾ ਕੇ ਉੱਡ ਚੁੱਕੇ ਹਨ। ਹਰ ਕੋਈ ਸਿੱਧੇ-ਅਸਿੱਧੇ ਢੰਗ ਨਾਲ ਕਾਹਲੀ ਵਿਚ ਅਮੀਰ ਬਣਨ ਅਤੇ ਰਾਜ-ਸ਼ਕਤੀ ਉੱਤੇ ਕਾਬਜ ਹੋਣ ਲਈ ਉਤਾਵਲਾ ਹੈ ਅਤੇ ਇਸ ਲਈ ਉਹ ਕੋਈ ਵੀ ਕੁਕਰਮ ਕਰਨ ਨੂੰ ਤਿਆਰ-ਬਰ-ਤਿਆਰ ਰਹਿੰਦਾ ਹੈ।

ਕੋਈ ਸਮਾਂ ਸੀ ਜਦੋਂ ਇਸ ਮਨੁੱਖਾ ਦੇਹੀ ਨੂੰ ਬਿਨਸਣ-ਯੋਗ ਕਹਿ ਕੇ ਮੱਧਕਾਲ ਦੇ ਭਗਤ ਸਾਹਿਬਾਨ, ਕਵੀਆਂ, ਸੂਫੀਆਂ ਅਤੇ ਹੋਰ ਧਰਮ-ਆਚਾਰੀਆਂ ਨੇ ਪ੍ਰਭੂ ਨਾਲ ਲਿਵ ਜੋੜਨ ਦਾ ਮਾਰਗ ਦਰਸਾਇਆ ਸੀ, ਪਰ ਉਹ ਦੇਹੀ ਹੀ ਹੁਣ ਸਭ ਉੱਪਰ ਹਾਵੀ ਹੋ ਚੁੱਕੀ ਹੈ। ਜਿਸ ਪਦਾਰਥਕ ਤਿਆਗ ਦੀ ਗੱਲ ਕੀਤੀ ਜਾਂਦੀ ਸੀ ਉਹ ਪਦਾਰਥ ਹੀ ਹੁਣ ਸਭ ਤੋਂ ਉੱਤਮ ਹੋ ਚੁੱਕਾ ਹੈ। ਭੋਗ-ਪਦਾਰਥਾਂ, ਵਿਕਾਰਾਂ ਅਤੇ ਵਿਭਚਾਰਾਂ ਵਿਚ ਸਾਰਾ ਸਮਾਜ ਗਰਕਦਾ ਜਾ ਰਿਹਾ ਹੈ। ਭਾਈ ਗੁਰਦਾਸ ਜੀ ਅਨੁਸਾਰ— *ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।* ਵਰਗੀ ਸਥਿਤੀ ਹੁਣ ਸਭ ਪਾਸੇ ਪਸਰਦੀ ਜਾ ਰਹੀ ਹੈ। ਅਜਿਹੀ ਹੀ ਕਿਸੇ ਸਥਿਤੀ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਨੇ ਪ੍ਰਕਾਸ਼ ਧਾਰਿਆ ਸੀ ਅਤੇ ਹੁਣ ਵੀ ਜਦੋਂ ਕੁੱਲ ਕਾਇਨਾਤ ਸਮੁੱਚਾ ਜਗਤ ਉਨ੍ਹਾਂ ਦਾ ੫੫੦ਵਾਂ ਪ੍ਰਕਾਸ਼ ਗੁਰਪੁਰਬ ਮਨਾ ਰਹੀ ਹੈ ਤਾਂ ਉੱਥੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ ਬਾਣੀ ਹੀ ਮਾਨਵਤਾ ਨੂੰ ਕੋਈ ਹੱਕ-ਸੱਚ ਦਾ ਰਾਹ ਦਰਸਾ ਸਕਦੀ ਹੈ ਕਿਉਂਕਿ ਗੁਰੂ ਪਾਤਸ਼ਾਹ ਦਾ ਦਰਸਾਇਆ ਇਹ ਉਹ ਪੰਧ ਹੈ ਜਿੱਥੇ 'ਪੰਚ' ਹੀ ਸੋਭਦੇ ਹਨ ਅਤੇ ਪੰਚ ਹੀ ਉਸ ਵਾਹਿਗੁਰੂ ਦੀ ਦਰਗਾਹ ਵਿਚ ਪ੍ਰਵੇਸ਼ ਪ੍ਰਾਪਤ ਕਰਨ ਦੇ ਯੋਗ ਹੋ ਸਕਦੇ ਹਨ:

*ਤਿਥੈ ਸੋਹਨਿ ਪੰਚ ਪਰਵਾਣੁ॥*
*ਨਦਰੀ ਕਰਮਿ ਪਵੈ ਨੀਸਾਣੁ॥* *(ਸ੍ਰੀ ਗੁਰ ਗ੍ਰੰਥ ਸਾਹਿਬ, ੭)*

ਤਥਾ

*ਪੰਚੇ ਸੋਹਹਿ ਦਰਿ ਰਾਜਾਨੁ॥*
*ਪੰਚਾ ਕਾ ਗੁਰੁ ਏਕੁ ਧਿਆਨੁ॥* *(ਸ੍ਰੀ ਗੁਰ ਗ੍ਰੰਥ ਸਾਹਿਬ, ੩)*

ਗੁਰੂ ਪਾਤਸ਼ਾਹ ਇਸ 'ਪੰਚ' ਦੀ ਪਦਵੀ ਤਕ ਪਹੁੰਚਣ ਲਈ ਮਨੁੱਖ ਨੂੰ ਵਿਭਿੰਨ ਢੰਗ-ਤਰੀਕਿਆਂ ਨਾਲ ਦਿਸ਼ਾ-ਨਿਰਦੇਸ਼ ਦੇ ਕੇ ਸੁਸਿੱਖਿਅਤ ਕਰਦੇ ਹਨ। ਉਨ੍ਹਾਂ ਅਨੁਸਾਰ ਜੋ ਆਪਣਾ ਅੰਦਰਲਾ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਅਤੇ *ਪੰਚ ਦੋਖ ਅਰੁ ਅਹੰ ਰੋਗ* (ਹਉਮੈਂ-ਹੰਕਾਰ) ਨੂੰ ਮਾਰ ਕੇ *ਮਨਿ ਜੀਤੈ ਜਗੁ ਜੀਤੁ॥* ਦੀ ਸਥਿਤੀ ਨੂੰ ਪ੍ਰਾਪਤ ਕਰ ਲੈਂਦਾ ਹੈ ਅਤੇ ਉਸ ਪਰਮਾਤਮਾ ਦੀ 'ਰਜ਼ਾ' ਵਿਚ ਰਾਜ਼ੀ ਰਹਿਣ ਦਾ ਭੇਦ ਪਾ ਲੈਂਦਾ ਹੈ, ਉਸ ਦਾ ਅੰਦਰਲਾ ਵੈਰ-ਵਿਰੋਧ ਸਮਾਪਤ ਹੋ ਜਾਂਦਾ ਹੈ ਅਤੇ ਇਹੀ ਉਸ ਸਾਧਨਾ ਮਾਰਗ (ਨਿਰਮਲ-ਪੰਥ) 'ਤੇ ਤੁਰਨ ਵਾਲਿਆਂ 'ਗੁਰਮੁਖਾਂ' ਦੀ ਪਹਿਚਾਣ ਹੁੰਦੀ ਹੈ:

*ਗੁਰਮੁਖਿ ਵੈਰ ਵਿਰੋਧ ਗਵਾਵੈ॥*
*ਗੁਰਮੁਖਿ ਸਗਲੀ ਗਣਤ ਮਿਟਾਵੈ॥*
*ਗੁਰਮੁਖਿ ਰਾਮ ਨਾਮ ਰੰਗਿ ਰਾਤਾ॥*
ਨਾਨਕ ਗੁਰਮੁਖਿ ਖਸਮੁ ਪਛਾਤਾ॥ *(ਪੰਨਾ ੯੪੨)*

ਨਿਸ਼ਚੇ ਹੀ ਇਸ ਮਾਰਗ ਦੇ ਪਾਂਧੀ ਜਿਉੜੇ ਜੀਵਾਂ ਅੰਦਰ ਕੋਮਲਤਾ ਦੇ ਭਾਵ ਪੈਦਾ ਹੋ ਜਾਂਦੇ ਹਨ ਅਤੇ ਉਹ ਮੋਹ, ਮਾਇਆ, ਹਉਮੈਂ, ਹੰਕਾਰ, ਝੂਠ, ਨਿੰਦਿਆ, ਲੋਭ, ਹਿੰਸਾ, ਵੈਰ, ਵਿਰੋਧ, ਸੁਆਰਥ, ਈਰਖਾ ਆਦਿ ਦੇ ਭਾਵਾਂ ਤੋਂ ਮੁਕਤ ਹੋ ਜਾਂਦੇ ਹਨ:

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥*
*ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥*
*ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੮)*

ਇਹ ਨਿਰਲੇਪਤਾ ਸੰਸਾਰਕ ਉਪਰਾਮਤਾ ਅਸਲੋਂ ਨਹੀਂ ਸਗੋਂ— *ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥* ਹੋ ਜਾਣ ਦਾ ਮਾਰਗ ਹੈ। ਇਸੇ ਕਥਨ ਦੀ ਪੁਸ਼ਟੀ ਸ੍ਰੀ ਗੁਰੂ ਅਮਰਦਾਸ ਪਾਤਸ਼ਾਹ ਵੀ ਆਪਣੀ ਬਾਣੀ 'ਅਨੰਦ ਸਾਹਿਬ' ਵਿਚ ਇਹ ਕਹਿ ਕੇ ਕਰਦੇ ਹਨ; ਕਿ— *ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥* ਪਰੰਤੂ ਇਹ ਸਥਿਤੀ *ਅੰਜਨ ਮਾਹਿ ਨਿਰੰਜਨਿ ਰਹੀਐ॥* ਰਹਿਣ ਵਾਲੀ ਹੋਣੀ ਚਾਹੀਦੀ ਹੈ ਕਿਉਂਕਿ ਇਹ ਸੰਸਾਰ ਤਮਾਸ਼ਾ ਕੇਵਲ ਵੇਖਣ ਲਈ ਹੀ ਹੈ ਕਿਸੇ ਵੀ ਪ੍ਰਕਾਰ ਜੀਵ ਨੂੰ ਇਸ ਜਗਤ ਤਮਾਸ਼ੇ ਨੂੰ ਵੇਖ ਕੇ ਭਰਮਣਾ ਨਹੀਂ ਚਾਹੀਦਾ ਅਤੇ ਨਾ ਹੀ ਲੋਭ-ਲਾਲਚ ਨਾਲ ਭਰ ਕੇ ਪਰਾਈ ਅਮਾਨਤ ਵਿਚ ਖਿਆਨਤ ਹੀ ਕਰਨੀ ਚਾਹੀਦੀ ਹੈ। ਪਾਤਸ਼ਾਹ ਵੀ ਇਹੋ ਫੁਰਮਾਨ ਕਰਦੇ ਹਨ ਕਿ ਪਰਾਈ ਵਸਤੂ ਪ੍ਰਤੀ ਲੋਭ-ਲਾਲਚ ਦਾ ਭਾਵ ਨਹੀਂ ਹੋਣਾ ਚਾਹੀਦਾ:

*ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ॥*
*ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ॥*
*ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯)*

ਜਿਸ ਪ੍ਰਕਾਰ ਗੁਰੂ ਪਾਤਸ਼ਾਹ ਜੀ ਨੇ ਸਦਗੁਣਾਂ ਨੂੰ ਧਾਰਨ ਕਰਨ ਲਈ ਪ੍ਰੇਰਿਤ ਕੀਤਾ ਹੈ ਉਸੇ ਪ੍ਰਕਾਰ ਹੀ ਅਵਗੁਣਾਂ ਨੂੰ ਛੱਡਣ ਦੀ ਤਾਕੀਦ ਵੀ ਕੀਤੀ ਹੈ। ਜਿਵੇਂ— ਹਉਮੈ- *ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ॥* ਝੂਠ- *ਅਸੰਖ ਕੂੜਿਆਰ ਕੂੜੇ ਫਿਰਾਹਿ॥* ਨਿੰਦਿਆ- *ਅਸੰਖ ਨਿੰਦਕ ਸਿਰਿ ਕਰਹਿ ਭਾਰੁ॥* ਲੋਭ- *ਅਸੰਖ ਚੋਰ ਹਰਾਮਖੋਰ॥* ਹਿੰਸਾ- *ਅਸੰਖ ਗਲਵਢ ਹਤਿਆ ਕਮਾਹਿ॥* ਮੰਦਾ ਬੋਲਣਾ- *ਜੇ ਕੋ ਆਖੈ ਬੋਲੁਵਿਗਾੜੁ॥* ਆਦਿ ਵਿਸ਼ੇ-ਵਿਕਾਰਾਂ ਵਿਚ ਗ੍ਰਸਤ ਰਹਿਣਾ ਆਦਿ ਨੂੰ ਨਾਕਾਰਾਤਮਕ ਗੁਣਾਂ ਦੀ ਸ਼੍ਰੇਣੀ ਵਿਚ ਰੱਖਿਆ ਗਿਆ ਹੈ। ਗੁਰੂ ਪਾਤਸ਼ਾਹ ਜੀ ਸਪੱਸ਼ਟ ਕਰਦੇ ਹਨ ਕਿ ਇਨ੍ਹਾਂ ਅਵਗੁਣਾਂ ਦੇ ਐਨ ਦੂਸਰੇ ਸਿਰੇ 'ਤੇ ਸਦਗੁਣ ਪਏ ਹਨ ਜਿਨ੍ਹਾਂ ਨੂੰ ਧਾਰਨ ਕਰਨ ਦੀ ਤਾਕੀਦ ਕੀਤੀ ਗਈ ਹੈ। ਸਦਗੁਣਾਂ ਦੇ ਆਉਣ ਨਾਲ ਅਵਗੁਣ ਆਪੇ ਹੀ

ਸਮਾਪਤ ਹੋ ਜਾਂਦੇ ਹਨ ਜਾਂ ਫਿਰ ਅਵਗੁਣਾਂ ਨੂੰ ਸਮਾਪਤ ਕਰਨ ਨਾਲ ਸਦਗੁਣਾਂ ਦਾ ਸੰਚਾਰ ਹੋਣ ਲੱਗਦਾ ਹੈ। ਆਪ ਦੀ ਤਾਕੀਦ ਬੜੀ ਸਪੱਸ਼ਟ ਹੈ:

*ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥*
*ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥*
*ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੯੫)*

ਤੇ ਫਿਰ

*ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ॥*
*ਅਉਗੁਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੮)*

ਵਾਸਤਵ ਵਿਚ ਇਹ ਕਥਨ— *ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥* ਵਾਲੀ ਬਿਰਤੀ ਦਾ ਧਾਰਨੀ ਹੀ ਹੈ, ਕਿਉਂਕਿ ਝੂਠ, ਪਖੰਡ, ਸੁਆਰਥ, ਬਾਹਰੀ ਭੇਖ ਆਦਿ ਜਿਹੇ ਦੁਰਗੁਣਾਂ ਦਾ ਤਿਆਗ ਕਰ ਕੇ ਹੀ ਮਨੁੱਖ ਸਦਗੁਣਾਂ ਦਾ ਧਾਰਨੀ ਹੋ ਸਕਦਾ ਹੈ ਅਤੇ ਜਿਵੇਂ ਹੀ ਮਨੁੱਖ ਵਿਚ ਅਜਿਹੇ ਗੁਣਾਂ ਦਾ ਆਵੇਸ਼ ਹੁੰਦਾ ਹੈ ਤਿਵੇਂ ਹੀ ਉਹ ਧਰਮੀ ਜਾਂ ਸਦਾਚਾਰੀ ਹੋ ਨਿੱਬੜਦਾ ਹੈ। ਇਸ ਤੋਂ ਵੀ ਉਪਰਲੀ ਗੱਲ ਇਹ ਹੈ ਕਿ ਸਦਾਚਾਰੀ ਮਨੁੱਖਾਂ ਦਾ ਸਮੂਹ ਹੀ ਕਿਸੇ ਨਰੋਏ ਸਮਾਜ ਦੀ ਸਿਰਜਨਾ ਕਰ ਸਕਦਾ ਹੈ। ਇੰਝ ਗੁਰੂ ਪਾਤਸ਼ਾਹ ਸਮਾਜਿਕ ਪੱਖੋਂ ਨਾ-ਬਰਾਬਰੀ 'ਤੇ ਸੱਟ ਮਾਰ ਕੇ ਸਭਨਾਂ ਨੂੰ ਸਾਂਝੀਵਾਲਤਾ ਦਾ ਉਪਦੇਸ਼ ਸੰਚਾਰਿਤ ਕਰਦੇ ਹਨ, ਕਿਉਂਕਿ ਵਾਹਿਗੁਰੂ ਅਕਾਲ-ਪੁਰਖ ਹਰ ਹਿਰਦੇ ਵਿਚ ਬਿਰਾਜਮਾਨ ਹੈ:

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੧੩)*

ਇਸ ਸਾਂਝੀਵਾਲਤਾ ਸਦਕਾ ਹੀ ਮਨੁੱਖਾਂ ਵਿਚ ਸੱਚ, ਸੰਜਮ, ਨਿਆਂਇਕ ਬਰਾਬਰੀ, ਪਰਉਪਕਾਰ ਆਦਿ ਵਰਗੇ ਗੁਣ ਪੈਦਾ ਹੁੰਦੇ ਹਨ ਅਤੇ ਮਨੁੱਖ 'ਗੁਰਮੁਖ' ਦੀ ਪਦਵੀ ਪ੍ਰਾਪਤ ਕਰਦਾ ਹੈ। ਆਪ ਨੇ ਸੰਸਾਰ ਦਾ ਤਿਆਗ ਕਰਨ ਅਤੇ ਸਮਾਜ ਨੂੰ ਤ੍ਰਿਸਕਾਰਨ ਦੀ ਭਾਵਨਾ ਦਾ ਮੂਲੋਂ ਵਿਰੋਧ ਕੀਤਾ ਹੈ। ਗ੍ਰਹਿਸਥ ਆਸ਼ਰਮ *ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥* ਨੂੰ ਪ੍ਰਧਾਨਤਾ ਦਾ ਦਰਜਾ ਦੇ ਕੇ ਦਸਾਂ-ਨਹੁੰਆਂ ਦੀ ਕਿਰਤ-ਕਮਾਈ ਕਰਦਿਆਂ ਜੀਵਨ ਗੁਜ਼ਾਰਨ *ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥* ਦੇ ਨੁਕਤੇ 'ਤੇ ਥਾਂ-ਪਰ-ਥਾਂ ਜ਼ੋਰ ਦਿੱਤਾ ਗਿਆ ਹੈ। 'ਸੇਵਾ' ਅਤੇ 'ਸਿਮਰਨ' ਆਪ ਦੀ ਵਿਚਾਰਧਾਰਾ ਅੰਦਰਲੇ ਦੋ ਅਜਿਹੇ ਥੰਮ ਹਨ ਜਿਨ੍ਹਾਂ ਦੀ ਪ੍ਰੋੜ੍ਹਤਾ ਪਿਛਲੇਰੇ ਕਾਲ ਵਿਚ ਸਮੁੱਚੇ ਬਾਣੀਕਾਰਾਂ ਨੇ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਕੀਤੀ ਅਤੇ ਅੱਜ ਜਿਨ੍ਹਾਂ ਦੀ ਸਥਾਪਤੀ ਸਿੱਖ ਮਤ ਦੇ ਦੋ ਅਦੁੱਤੀ ਥੰਮਾਂ ਵਜੋਂ ਹੋ ਚੁੱਕੀ ਹੈ, ਪਰ ਸੇਵਾ ਓਹੀ ਸਫ਼ਲ ਹੈ ਜੋ ਨਿਸ਼ਕਾਮ ਭਾਵਨਾ ਨਾਲ ਕੀਤੀ ਜਾਵੇ ਅਤੇ ਸਾਹਿਬ ਤਾਂ ਇੱਥੋਂ ਤਕ ਸੰਦੇਸ਼ ਦਿੰਦੇ ਹਨ ਕਿ ਇਸ ਲੋਕ ਵਿਚ

ਕੀਤੀ ਅਜਿਹੀ ਸੇਵਾ ਹੀ ਦਰਗਹ ਅੰਦਰ ਮਾਣ ਦਿਵਾਉਣ ਦਾ ਕਾਰਜ ਕਰਦੀ ਹੈ:

*ਵਿਚਿ ਦੁਨੀਆ ਸੇਵ ਕਮਾਈਐ॥*

*ਤਾ ਦਰਗਹ ਬੈਸਣੁ ਪਾਈਐ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬)*

ਪਾਤਸ਼ਾਹ ਹਜ਼ੂਰ ਦਾ ਪ੍ਰਚਾਰ ਢੰਗ ਵੀ ਬੜਾ ਬਾ-ਕਮਾਲ ਦਾ ਹੈ। ਆਪਣੀਆਂ ਉਦਾਸੀਆਂ ਸਮੇਂ ਆਪ ਦਾ ਪਹਿਰਾਵਾ ਆਪਣੇ ਆਪ ਵਿਚ ਹੀ ਕੁੱਲ ਲੋਕਾਈ ਦਾ ਧਿਆਨ ਆਪਣੇ ਵੱਲ ਖਿੱਚਦਾ ਪ੍ਰਤੀਤ ਹੁੰਦਾ ਹੈ। ਭਾਈ ਗੁਰਦਾਸ ਜੀ ਅਨੁਸਾਰ— *ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।* ਆਪ ਨੇ ਭੁੱਲੇ-ਭਟਕੇ ਨਾਥਾਂ, ਸਿੱਧਾਂ, ਜੋਗੀਆਂ, ਸਰੇਵੜਿਆਂ, ਮੁਨੀਆਂ ਆਦਿ ਨੂੰ ਜਿਸ ਮਾਰਗ ਦਾ ਰਾਹ ਵਿਖਾਇਆ ਉਹ 'ਪ੍ਰੇਮਾ-ਭਗਤੀ' ਦਾ ਮਾਰਗ ਹੀ ਸੀ। ਆਪਣੀਆਂ ਸੰਸਾਰ ਫੇਰੀਆਂ ਦੌਰਾਨ ਵਿਭਿੰਨ ਮਤਾਂ-ਮਤਾਂਤਰਾਂ ਨਾਲ ਸੰਵਾਦ ਸਿਰਜਦਿਆਂ ਆਪ ਦਾ ਸੰਦੇਸ਼ ਅਰਥ ਗਰਭਤ ਵੀ ਹੈ ਅਤੇ ਭਾਵ ਭਰਪੂਰ ਵੀ ਹੈ; ਜਿਵੇਂ ਪੰਡਤਾਂ ਦੇ ਪੁਸਤਕਾਂ ਪੜ੍ਹਨ ਅਤੇ ਬਗਲਿਆਂ ਵਰਗੀਆਂ ਸਮਾਧੀਆਂ ਉੱਤੇ ਤਕੜੀ ਚੋਟ ਕਰਦਿਆਂ ਗੁਰੂ ਸਾਹਿਬ 'ਆਸਾ ਦੀ ਵਾਰ' ਵਿਚ ਫ਼ੁਰਮਾਉਂਦੇ ਹਨ ਕਿ ਤੁਹਾਡੇ ਮੱਥੇ ਉੱਤੇ ਟਿੱਕਾ, ਤੁਹਾਡੇ ਸਿਰ ਉੱਤੇ ਤੌਲੀਆ ਅਤੇ ਤੁਹਾਡੇ ਕੋਲ ਦੋ ਧੋਤੀਆਂ ਵੀ ਹਨ, ਪਰ ਜੇਕਰ ਤੁਸੀਂ ਪ੍ਰਭੂ ਦੇ ਦਸਤੂਰ ਨੂੰ ਜਾਣੋ ਤਾਂ ਤੁਹਾਨੂੰ ਪਤਾ ਲੱਗੇਗਾ ਕਿ ਇਹ ਸਮੂਹ ਨਿਸਚੇ ਅਤੇ ਸੰਸਕਾਰ ਵਿਅਰਥ ਹਨ।

ਜੋਗ ਮਤ ਦੇ ਬਾਹਰੀ ਚਿੰਨ੍ਹਾਂ ਅਤੇ ਬ੍ਰਾਹਮਣ ਮਤ ਦੇ ਜੰਞੂ, ਤੀਰਥ, ਤਿਲਕ ਆਦਿ ਨੂੰ ਵੀ ਅਧਿਆਤਮਵਾਦੀ ਰਹੱਸਵਾਦੀ ਅਰਥ ਦੇ ਕੇ ਭਰਮ ਭੁੱਲੇ ਲੋਕਾਂ ਨੂੰ ਸੱਚ ਦੇ ਮਾਰਗ ਦੀ ਦੱਸ ਪਾਈ ਹੈ। ਜਿਵੇਂ— *ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥ ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥ ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥* ਇਸੇ ਪ੍ਰਕਾਰ ਬ੍ਰਾਹਮਣ ਵਾਦੀ ਸੋਚ ਵਿਚ ਪ੍ਰਚਲਿਤ ਸੂਤਕ, ਜਿਸ ਨੂੰ ਇਸਤਰੀ ਦੀ ਪਰਸੂਤੀ ਨਾਲ ਸੰਬੰਧਿਤ ਮੰਨਿਆ ਗਿਆ ਹੈ, ਨੂੰ ਵੀ ਇਕ ਬੱਜਰ ਭਰਮ ਮੰਨਿਆ ਗਿਆ ਹੈ, ਕਿਉਂਕਿ *ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥* ਸਗੋਂ ਆਪ ਅਨੁਸਾਰ ਅਸਲ ਸੂਤਕ ਜਾਂ ਅਪਵਿੱਤਰਤਾ ਤਾਂ ਮਨ ਦੀ ਹੈ ਜਿਸ ਵਿਚ ਅਨੇਕਾਂ ਪ੍ਰਕਾਰ ਦੇ ਵਿਸ਼ੇ-ਵਿਕਾਰ ਅਤੇ ਲਾਲਚ ਸਮਾਏ ਹੋਏ ਹਨ। ਜੀਭ ਦੀ ਅਪਵਿੱਤਰਤਾ ਝੂਠ ਹੈ ਅਤੇ ਅੱਖਾਂ ਦੀ ਅਪਵਿੱਤਰਤਾ ਪਰਾਇਆ ਧਨ ਅਤੇ ਪਰਾਈ ਇਸਤਰੀ ਨੂੰ ਤੱਕਣਾ ਹੈ। ਪੰਡਤਾਂ ਪੁਰੋਹਿਤਾਂ ਨੂੰ ਸਿੱਖਿਆ ਦਿੰਦਿਆਂ ਵੀ ਆਪ ਅੰਤਰ-ਆਤਮਾ ਦੀ ਮੈਲ ਧੋਣ 'ਤੇ ਜ਼ੋਰ ਦਿੰਦੇ ਹਨ।

ਗੁਰੂ ਨਾਨਕ ਪਾਤਸ਼ਾਹ ਜੀ ਨੇ ਬਾਹਰੀ ਭੇਖੀ ਪਹਿਰਾਵੇ ਨੂੰ ਅਪਣਾਉਣ ਦਾ ਵੀ ਪੂਰਨ ਵਿਰੋਧ ਕੀਤਾ ਅਤੇ ਇਸੇ ਪ੍ਰਕਾਰ ਦੀ ਹੀ ਸਿੱਖਿਆ ਪੁਰੋਹਿਤ ਵਰਗ ਨੂੰ ਵੀ ਕੀਤੀ ਹੈ ਕਿ ਕਰਮ-ਕਾਂਡਾਂ ਅਤੇ ਭੇਖਾਂ-ਪਖੰਡਾਂ ਤੋਂ ਉਪਰ ਵਾਸਤਵਿਕ 'ਪ੍ਰਭੂ ਦਾ ਨਾਮ' ਸਿਮਰਨ ਕਰ ਜਿਸ ਦੀ ਅਰਾਧਨਾ ਮਨੁੱਖ ਨੂੰ ਉਸ ਦੇ ਅਸਲੀ ਘਰ ਲੈ ਜਾਂਦੀ

ਹੈ। ਜੋਗੀਆਂ ਦੇ ਪ੍ਰਚਲਿਤ ਭਰਮ ਭੁੱਲੇ ਅਰਥਾਂ ਨੂੰ ਸਹੀ ਸੇਧ ਅਤੇ ਸੂਤਰਿਕ ਅਰਥ ਗੁਰੂ ਨਾਨਕ ਸਾਹਿਬ ਜੀ ਨੇ ਪ੍ਰਦਾਨ ਕੀਤੇ। 'ਸਿਧ ਗੋਸ਼ਟਿ' ਵਿਚ ਵੀ ਜੋਗੀਆਂ ਨਾਲ ਗੋਸ਼ਟ ਕਰਦਿਆਂ ਇਸੇ ਤੱਤ ਨੂੰ ਸਪੱਸ਼ਟ ਕੀਤਾ ਗਿਆ ਹੈ।

ਆਪ ਨੇ ਲੋੜ ਨਾਲੋਂ ਵੱਧ ਧਨ ਇਕੱਠਾ ਕਰਨ ਨੂੰ ਵੀ ਇਕ ਵਿਕਾਰ ਦੀ ਨਿਆਈਂ ਦੱਸਿਆ ਹੈ। ਆਪਣੀ ਬਾਣੀ ਵਿਚ ਆਪ ਸਪੱਸ਼ਟ ਕਰਦੇ ਹਨ ਕਿ ਇਹ ਅਜਿਹੀ ਵਸਤ ਹੈ ਜੋ ਪਾਪਾਂ ਦੇ ਬਿਨਾ ਹੁੰਦੀ ਨਹੀਂ ਅਤੇ ਅੰਤ ਨੂੰ ਵਿਅਕਤੀ ਦੇ ਕਿਸੇ ਕੰਮ ਵੀ ਨਹੀਂ ਆਉਂਦੀ:

*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੭)*

ਸੇਵਾ ਇਕ ਬੁਨਿਆਦੀ ਸਦਾਚਾਰਕ ਵਿਵਹਾਰ ਹੈ। ਮਨੁੱਖੀ ਆਤਮਾ ਦਾ ਮਨੋਰਥ ਪ੍ਰਭੂ ਦੀ ਦਰਗਾਹ ਵਿਚ ਸਥਾਨ ਪ੍ਰਾਪਤ ਕਰਨਾ ਅਰਥਾਤ ਮੁਕਤ ਹੋਣਾ ਹੈ ਅਤੇ ਇਹ ਤਾਂ ਹੀ ਸੰਭਵ ਹੈ ਜੇਕਰ ਮਨੁੱਖ ਆਪਣੇ ਦੁਨਿਆਵੀ ਸਫ਼ਰ ਦੌਰਾਨ ਨਿਸ਼ਕਾਮ ਭਾਵਨਾ ਨਾਲ ਪਰ ਸੁਆਰਥ ਤਹਿਤ ਸੇਵਾ ਕਰੇ:

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬)*

ਸੁਕ੍ਰਿਤ ਭਾਵ ਹੱਥੀਂ ਕਾਰ ਕਰਨੀ ਅਤੇ ਸੁੱਚੀ ਕਿਰਤ ਕਰਨ ਨੂੰ ਵੀ ਆਪ ਅਨੁਸਾਰ ਉੱਤਮ ਕਿਹਾ ਗਿਆ ਹੈ। ਇਹੀ ਅਸਲ ਧਰਮ ਹੈ। ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰਨੀ ਅਤੇ ਫਿਰ ਇਸ ਕਿਰਤ ਕਮਾਈ ਵਿੱਚੋਂ ਦਸਵੰਧ ਦੇਣਾ ਹੀ ਮਨੁੱਖ ਵਿਚ ਨਿਮਰਤਾ, ਮਿੱਠਤ, ਪਰਉਪਕਾਰ ਆਦਿ ਗੁਣਾਂ ਦਾ ਸੰਚਾਰ ਕਰਦਾ ਹੈ:

*ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ॥*
*ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥. . .*
*ਵਡਿਆਈ ਵਡਾ ਪਾਇਆ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੬-੬੭)*

ਸਬਰ-ਸੰਤੋਖ ਵਿਚ ਰਹਿਣਾ ਵੀ ਸਦਾਚਾਰ ਦਾ ਇਕ ਅਹਿਮ ਲੱਛਣ ਹੈ, ਕਿਉਂਕਿ ਬੇ-ਸੰਤੋਖਾ ਤਾਂ ਰੱਜਦਾ ਹੀ ਨਹੀਂ ਅਤੇ ਇਹ ਸੰਤੋਖ ਵੀ ਮਾਨੋ ਰੱਬੀ ਦਾਤ ਦੀ ਨਿਆਈਂ ਹੀ ਹੈ:

*ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥*
*ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮੩)*

ਸਬਰ-ਸੰਤੋਖ ਤੋਂ ਬਿਨਾ ਮਨੁੱਖ ਦਾ ਹਾਲ ਬੇ-ਸੰਤੋਖੇ ਵਿਅਕਤੀ ਵਾਲਾ ਹੀ ਹੁੰਦਾ ਹੈ ਅਤੇ ਅਜਿਹਾ ਮਨੁੱਖ ਕੇਵਲ ਲੁੱਟ-ਖਸੁੱਟ ਅਤੇ ਖਾਣ-ਪੀਣ ਵੱਲ ਹੀ ਰੁਚਿਤ ਰਹਿੰਦਾ ਹੈ। ਇਸ ਪ੍ਰਕਾਰ ਸੰਜਮਤਾ ਤੋਂ ਹੀ ਸਹਿਣਸ਼ੀਲਤਾ ਦਾ ਇਕ ਹੋਰ ਲੱਛਣ ਪੈਦਾ ਹੁੰਦਾ ਹੈ ਅਤੇ ਆਪ ਅਨੁਸਾਰ ਸੰਜਮਸ਼ੀਲ ਹੋਣਾ ਇਕ ਹੋਰ ਬੁਨਿਆਦੀ ਲੱਛਣ ਦੱਸਿਆ

ਗਿਆ ਹੈ ਜਿਸ ਦੁਆਰਾ ਨਾ ਕੇਵਲ ਮਨੁੱਖ ਵਿਚ ਸਹਿਣਸ਼ੀਲਤਾ ਪੈਦਾ ਹੁੰਦੀ ਹੈ ਸਗੋਂ ਸਦਗੁਣਾਂ ਦਾ ਸੰਚਾਰ ਵੀ ਹੁੰਦਾ ਹੈ। ਬੇਅੰਤ ਖਾਣ ਵਾਲੇ ਨੂੰ ਗੁਰੂ ਸਾਹਿਬ ਵੱਲੋਂ ਫਿਟਕਾਂ ਹੀ ਪਾਈਆਂ ਗਈਆਂ ਹਨ:

*ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥*
*ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੦)*

ਦਇਆ ਧਰਮ ਦੀ ਜਨਨਹਾਰ ਹੈ ਅਤੇ ਇਸੇ ਦੁਆਰਾ ਹੀ ਧਰਮ ਦਾ ਅਵਤਰਣ ਹੁੰਦਾ ਹੈ। ਇਸ ਪ੍ਰਕਾਰ— *ਧੌਲੁ ਧਰਮੁ ਦਇਆ ਕਾ ਪੂਤੁ॥* ਅਤੇ ਵਿਅਕਤੀ ਨੂੰ ਦਇਆਵਾਨ ਬਣ ਕੇ ਪਰ-ਸੁਆਰਥ ਦੀ ਭਾਵਨਾ ਨਾਲ ਪੁੰਨ-ਦਾਨ ਕਰਨ ਦਾ ਸੰਦੇਸ਼ ਵੀ ਥਾਂ-ਪਰ-ਥਾਂ ਕੀਤਾ ਗਿਆ ਹੈ:

*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*
*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੮)*

ਗੁਰੂ ਸਾਹਿਬ ਵਿਹਲੜਪੁਣੇ ਨੂੰ ਮੁੱਢੋਂ ਹੀ ਰੱਦ ਕਰਦਿਆਂ ਕਿਰਤ ਕਰ ਕੇ ਵੰਡ ਛਕਣ ਦੀ ਪਿਰਤ ਨੂੰ ਵੀ ਅਤਿਅੰਤ ਮਹੱਤਤਾ ਦਿੰਦੇ ਹਨ ਅਤੇ ਸਪੱਸ਼ਟ ਕਰਦੇ ਹਨ ਕਿ ਲੋੜਵੰਦਾਂ ਵਿਚ ਵੰਡ ਕੇ ਆਪ ਛਕਣਾ ਹੀ ਵਿਅਕਤੀ ਅੰਦਰ ਆਪਸੀ ਭਾਈਚਾਰੇ ਅਤੇ ਭਰਾਤਰੀ ਭਾਵ ਦੀ ਭਾਵਨਾ ਪੈਦਾ ਕਰਦਾ ਹੈ। ਅਜਿਹੀ ਬਿਰਤੀ ਹੀ ਸੰਗਤ ਅਤੇ ਪੰਗਤ ਦੇ ਸੰਕਲਪ ਨੂੰ ਪ੍ਰਸਤੁਤ ਕਰਦੀ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੪੫)*

ਜੇਕਰ ਮਿਹਨਤ ਨਾਲ ਕੀਤੀ ਦਸਾਂ-ਨਹੁੰਆਂ ਦੀ ਕਿਰਤ ਉੱਤਮ ਹੈ ਤਾਂ ਪਰਾਇਆ ਹੱਕ ਹਰ ਹਾਲਤ ਵਿਚ ਮਨੁੱਖ ਦੇ ਕਿਰਦਾਰ ਵਿਚ ਨਿਘਾਰ ਲੈ ਆਉਂਦਾ ਹੈ। ਵਾਸਤਵ ਵਿਚ ਇਹ ਇਕ ਅਜਿਹੀ ਸਿੱਖਿਆ ਹੈ ਜਿਸ ਦੁਆਰਾ ਸਮਾਜ ਨੂੰ ਦੂਸ਼ਿਤ ਕਰਨ ਵਾਲੀ ਮਾਨਵੀ ਮਨੋਬਿਰਤੀ ਦੀ ਸੋਝੀ ਕਰਵਾਈ ਗਈ ਹੈ। ਇਕ ਨਰੋਏ ਸਮਾਜ ਲਈ ਅਜਿਹੀ ਸਮਾਨਤਾ ਵਾਲੀ ਵਿਚਾਰਧਾਰਾ ਦੀ ਸਿਰਜਨਾ ਨੂੰ ਗੁਰੂ ਨਾਨਕ ਸਾਹਿਬ ਦੀ ਸਿੱਖਿਆ-ਨੀਤੀ ਦੇ ਇਕ ਅਹਿਮ ਅੰਗ ਵਜੋਂ ਸਵੀਕਾਰ ਕੀਤਾ ਜਾ ਸਕਦਾ ਹੈ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧)*

ਦੂਸਰੇ ਪਾਸੇ ਪਾਤਸ਼ਾਹ ਅਜਿਹੇ ਵਿਕਾਰਾਂ ਦੇ ਵਿਰੋਧ ਵਜੋਂ ਇਕ ਸਥਾਪਿਤ ਵਿਚਾਰਧਾਰਾ ਦੀ ਪੇਸ਼ੀਨਗੋਈ ਕਰਦੇ ਹੋਏ ਪਰਮਾਤਮਾ ਨਾਲ ਸੁੱਚੀ ਪ੍ਰੀਤ ਦਾ ਸਮਰਥਨ ਕਰਦੇ ਹਨ। ਆਪ ਦਾ ਵਧੇਰੇ ਜ਼ੋਰ ਸ੍ਰੇਸ਼ਟ ਸਮਾਜਿਕ ਉਸਾਰੀ 'ਤੇ ਹੈ। ਆਪ

ਅਨੁਸਾਰ ਕਈ ਖਾ ਖਾ ਕੇ ਇਸ ਸੰਸਾਰ ਨੂੰ ਅਲਵਿਦਾ ਆਖ ਜਾਂਦੇ ਹਨ ਪਰ ਅੰਤ ਨੂੰ ਦਰਗਾਹ ਵਿਚ ਖੁਆਰ ਹੀ ਹੁੰਦੇ ਹਨ:

*ਕੇਤੇ ਖਪਿ ਤੁਟਹਿ ਵੇਕਾਰ॥ ਕੇਤੇ ਲੈ ਲੈ ਮੁਕਰੁ ਪਾਹਿ॥*
*ਕੇਤੇ ਮੂਰਖ ਖਾਹੀ ਖਾਹਿ॥ ਕੇਤਿਆ ਦੂਖ ਭੂਖ ਸਦ ਮਾਰ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫)*

ਗੁਰੂ ਨਾਨਕ ਸਾਹਿਬ ਨੇ ਸਦਾਚਾਰ ਅਤੇ ਦੁਰਾਚਾਰ ਸਬੰਧੀ ਵੀ ਸਪੱਸ਼ਟ ਸੰਕੇਤ ਕੀਤੇ ਹਨ। ਥਾਂ-ਪਰ-ਥਾਂ ਇਸ ਸਬੰਧੀ ਅਨੇਕਾਂ ਵਾਰ ਦ੍ਰਿੜ੍ਹਾਇਆ ਗਿਆ ਹੈ। ਸਦਾਚਾਰੀ ਜੀਵਨ ਜਿਊਣ ਲਈ ਆਪ ਨੇ 'ਸੱਚ' ਨੂੰ ਸਰਬੋਤਮ ਆਖਿਆ ਹੈ। ਇਸੇ ਦੁਆਰਾ ਹੀ ਜੀਵਆਤਮਾ ਦਰਗਾਹ ਵਿਚ ਪ੍ਰਵਾਨ ਚੜ੍ਹ ਸਕਦੀ ਹੈ। ਜੇਕਰ ਮਨੁੱਖ ਨੂੰ ਜੀਵਨ ਵਿਚ ਸੱਚ ਬੋਲਣ ਦੀ ਤਾਕੀਦ ਕੀਤੀ ਗਈ ਹੈ ਤਾਂ 'ਸੱਚ-ਆਚਾਰ' ਨੂੰ ਇਸ ਤੋਂ ਵੀ ਵੱਧ ਮਹੱਤਤਾ ਦਿੱਤੀ ਗਈ ਹੈ ਜੋ ਮਾਨਵੀ ਰਹਿਣੀ-ਬਹਿਣੀ ਨੂੰ ਪ੍ਰਤੀਬਿੰਬਤ ਕਰਦਾ ਹੈ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੨)*

ਗੁਰੂ ਸਾਹਿਬ ਨੇ ਮਨੁੱਖ ਨੂੰ 'ਨਿਮਰਤਾ' ਅਤੇ 'ਨਿਰਮਾਣਤਾ' ਦਾ ਸੰਦੇਸ਼ ਵੀ ਦਿੱਤਾ ਹੈ। ਮਿੱਠਾ ਬੋਲਣਾ, ਹਰ ਜੀਵ ਪ੍ਰਤੀ ਨਿਮਰਤਾ ਦਾ ਭਾਵ ਰੱਖਣਾ ਸਦਗੁਣਾਂ ਦਾ ਸਾਰ ਹੀ ਆਖਿਆ ਜਾ ਸਕਦਾ ਹੈ। ਇਸ ਨੂੰ ਸਿੰਮਲ ਰੁੱਖ ਦੇ ਇਕ ਦ੍ਰਿਸ਼ਟਾਂਤ ਦੁਆਰਾ ਸਪੱਸ਼ਟ ਕਰਦਿਆਂ ਆਪ ਲਿਖਦੇ ਹਨ:

*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੪੭੦)*

ਵਾਸਤਵ ਵਿਚ ਗੁਰੂ ਪਾਤਸ਼ਾਹ ਜੀ ਨੇ ਆਪਣੀ ਬਾਣੀ ਦੁਆਰਾ ਸ੍ਰੇਸ਼ਟ ਚਰਿੱਤਰ ਦੀ ਉਸਾਰੀ 'ਤੇ ਜ਼ੋਰ ਦਿੱਤਾ ਹੈ ਅਤੇ ਇਸ ਚਰਿੱਤਰ ਦੀ ਉਸਾਰੀ ਲਈ ਜ਼ਰੂਰੀ ਹੈ ਕਿ ਮਨੁੱਖ ਪਰਉਪਕਾਰ ਦੀ ਭਾਵਨਾ ਵਾਲਾ, ਸੰਜਮ ਅਤੇ ਸੰਤੋਖ ਵਾਲਾ, ਸੱਚ ਦਾ ਧਾਰਨੀ, ਸਬਰ-ਸੰਤੋਖ ਨਾਲ ਹੱਥੀਂ ਸੁਕ੍ਰਿਤ ਅਤੇ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲਾ, ਪਰਸੁਆਰਥ ਦੀ ਭਾਵਨਾ ਨਾਲ ਦਸਵੰਧ ਕੱਢਣ ਦੀ ਬਿਰਤੀ ਦਾ ਧਾਰਨੀ, ਨਿਆਂਇਕ ਅਤੇ ਦਇਆਸ਼ੀਲ, ਸਹਿਣਸ਼ੀਲਤਾ ਦੀ ਭਾਵਨਾ ਨਾਲ ਭਰਿਆ ਹੋਇਆ ਇਕ ਸ੍ਰੇਸ਼ਟ ਅਤੇ ਉੱਤਮ ਕਿਰਦਾਰ ਵਾਲਾ ਹੋਣਾ ਚਾਹੀਦਾ ਹੈ ਕਿਉਂਕਿ ਅਕ੍ਰਿਤਘਣਾਂ ਨਾਲ ਤਾਂ ਸਮਾਜ ਭਰਿਆ ਪਿਆ ਹੈ, ਜਿਹੜੇ ਖਪ-ਖਪ ਕੇ ਖੁਆਰ ਹੁੰਦਿਆਂ ਹੋਏ ਜੀਵਨ ਵਿਹਾ ਜਾਂਦੇ ਹਨ:

*ਕੇਤੇ ਖਪਿ ਤੁਟਹਿ ਵੇਕਾਰ॥*
*ਕੇਤੇ ਲੈ ਲੈ ਮੁਕਰੁ ਪਾਹਿ॥*
*ਕੇਤੇ ਮੂਰਖ ਖਾਹੀ ਖਾਹਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫)*

ਪਰ ਨਾਲ ਹੀ ਆਪ ਇਹ ਵੀ ਸਪੱਸ਼ਟ ਕਰਦੇ ਹਨ ਕਿ ਚੰਗਿਆਈਆਂ ਅਤੇ

ਬੁਰਿਆਈਆਂ ਦਾ ਲੇਖਾ ਵੀ ਅੰਤ ਨੂੰ ਦੇਣਾ ਹੀ ਪੈਣਾ ਹੈ ਅਤੇ ਜਿਨ੍ਹਾਂ ਨੇ ਵੀ ਨਾਮ ਸਿਮਰ ਲਿਆ ਹੈ ਉਹ ਜਨਮ-ਮਰਨ ਦੇ ਗੇੜ ਵਿਚ ਨਹੀਂ ਪੈਂਦੇ:

*ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*
*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੬)*

ਇਹ ਕਰਮਾਂ ਦਾ ਉਹ ਲੇਖਾ ਹੈ ਜੋ ਹਰ ਕਿਸੇ ਨੂੰ ਦੇਣਾ ਹੀ ਪੈਣਾ ਹੈ। ਦੂਸਰੇ ਅਰਥਾਂ ਵਿਚ ਆਪਣੇ ਕਰਮ ਦੁਆਰਾ ਮਿਲੀ ਪ੍ਰਾਲਬਧ ਸਦਕਾ ਹੀ ਕੁਝ ਜੀਵ-ਆਤਮਾਵਾਂ ਪ੍ਰਭੂ-ਪਤੀ ਦੇ ਸਾਥ ਦਾ ਨਿੱਘ ਮਾਣਨਯੋਗ ਹੋ ਜਾਂਦੀਆਂ ਹਨ ਅਤੇ ਕਈਆਂ ਨੂੰ ਵਿਯੋਗ ਦੀ ਅੱਗ ਵਿਚ ਸੜਨਾ ਪੈਂਦਾ ਹੈ।

ਵਾਸਤਵ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਕਿਰਤਿ ਕਰਮ ਕੇ ਵੀਛੁੜਿਆਂ ਨੂੰ ਕਰਿ ਕਿਰਪਾ ਮੇਲਹੁ ਰਾਮ ਦੀ ਧੁਨ ਦਾ ਸਾਖ਼ਿਆਤ ਸੰਦੇਸ਼ ਦਿੰਦੀ ਹੈ। ਇਹ ਬਾਣੀ ਆਤਮਿਕ ਅਤੇ ਆਚਰਣਕ ਅਤੇ ਸਦਾਚਾਰਕ ਉੱਚਤਾ ਤੋਂ ਅਧਿਆਤਮਿਕਤਾ ਦੇ ਗਹਿਰ-ਗੰਭੀਰ ਸੌਰ-ਮੰਡਲਾਂ ਤਕ ਦਾ ਲਗਾਤਾਰ ਸਫ਼ਰ ਹੈ। ਜਿਸ ਦਾ ਆਸ਼ਾ 'ਗੁਰਮੁਖ' ਅਤੇ 'ਮਨਮੁੱਖ' ਦੇ ਸਦੀਵੀ ਸਤਿ ਦੀ ਪਹਿਚਾਣ ਹੈ। ਆਪ ਦੀ ਬਾਣੀ ਵਿਚ ਅੰਦਰਲੀਆਂ ਅਨੇਕਾਂ ਅਜਿਹੀਆਂ ਤੁਕਾਂ ਹਨ ਜੋ ਜਨ-ਸਧਾਰਨ ਵਿਚ ਅਟਲ ਸੱਚਾਈਆਂ ਬਣ ਚੁੱਕੀਆਂ ਹਨ ਜਿਵੇਂ:

*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੦)*

*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੦੮)*

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧)*

ਜਪੁ ਜੀ ਸਾਹਿਬ ਆਪ ਦੁਆਰਾ ਰਚਿਤ ਇਕ ਅਜਿਹੀ ਬਾਣੀ ਹੈ ਜਿਸ ਵਿਚ ਦਰਜ 'ਪੰਜ-ਖੰਡ' ਰੁਹਾਨੀਅਤ ਦੇ ਮਾਰਗ ਦੀ ਇਕ ਅਜਿਹੀ ਨੂਰਾਨੀ ਝਾਕੀ ਸਾਕਾਰ ਕਰਦੇ ਹਨ ਜੋ ਰਾਤਾਂ, ਰੁੱਤਾਂ, ਥਿਤਾਂ, ਵਾਰਾਂ ਦੀ ਪਰਦੱਖ਼ਣਾ ਕਰਦਿਆਂ ਘੜ੍ਹੀਆਂ, ਪਲਾਂ, ਵਿਸੂਏ, ਚਸਿਆਂ ਵਿਚ ਹੀ 'ਸੱਚ-ਖੰਡ' ਵੱਸਦੇ ਨਿਰੰਕਾਰ ਦੇ ਦਰਸ਼ਨ-ਦੀਦਾਰ ਦੀ ਦੱਸ ਪਾਉਂਦੀ ਹੈ। ਜਗਿਆਸੂ ਨੂੰ ਇਸ ਖੰਡ ਅੰਦਰ ਅਕਾਲ ਦੀ ਅਗੰਮੀ ਮੂਰਤ ਦੀ ਬਿਰਾਜਮਾਨਤਾ ਦਾ ਅਹਿਸਾਸ ਹੁੰਦਾ ਹੈ ਜੋ ਘਰ-ਘਰ ਵੇਖਦੀ ਹੈ ਅਤੇ ਰਹਿਮਤੀ ਨਦਰ ਨਾਲ ਨਿਹਾਲ ਕਰਨ ਵਾਲਾ ਕਰਿਸ਼ਮਾਈ ਕੌਤਕ ਸਿਰਜਦੀ ਕੋਈ ਅਲੋਕਾਰ ਝਾਕੀ ਸਾਖ਼ਿਆਤ ਕਰਦੀ ਹੈ। ਗੁਰੂ ਪਾਤਸ਼ਾਹ ਅਨੁਸਾਰ ਇਹ ਖੰਡ

ਸਰਵ-ਸ੍ਰੇਸ਼ਟ ਹੈ, ਪਰ ਇਸ ਤਕ ਜਾ ਅੱਪੜਨਾ ਹਾਰੀ-ਸਾਰੀ ਦੇ ਵੱਸ ਦੀ ਗੱਲ ਨਹੀਂ। ਸੱਚ, ਸੁੱਚ, ਸੰਜਮ, ਮਿੱਠ-ਬੋਲੜਾ ਹੋਣਾ, ਨਿਮਰਤਾ, ਨਿਰਮਾਣਤਾ ਅਤੇ ਭਾਣਾ ਮੰਣਨ ਦਾ ਅਮੀਰੀ ਗੁਣ ਆਦਿ ਨੂੰ ਧਾਰਨ ਕਰ ਕੇ ਹੀ ਕੋਈ ਵਿਅਕਤੀ ਇਸ ਪਰਮ ਪਦਵੀ 'ਮੋਖ ਦੁਆਰ' ਤਕ ਪਹੁੰਚ ਸਕਦਾ ਹੈ, ਪਰ ਇਸ ਤਕ ਪਹੁੰਚਣ ਲਈ ਆਪ ਨੇ ਮਨੁੱਖ ਨੂੰ 'ਸਚਿਆਰ' ਦੀ ਉਸ ਪਦਵੀ ਦੀ ਦੱਸ ਪਾਈ ਹੈ ਜਿਸ ਨੂੰ ਸ਼ੁੱਭ ਅਮਲਾਂ ਨਾਲ ਧਾਰਨ ਕਰ ਕੇ ਪ੍ਰਭੂ ਦੀ ਰਹਿਮਤੀ ਨਦਰ ਨਾਲ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਇਹ ਉਹ ਪਦਵੀ ਹੈ ਜਿਸ ਦਾ ਧਾਰਕ ਕੋਈ ਵਿਰਲਾ ਹੀ ਹੋ ਸਕਦਾ ਹੈ।

ਗੁਰੂ ਨਾਨਕ ਪਾਤਸ਼ਾਹ ਜੀ ਨੇ ਨਾ ਕੇਵਲ ਕੂੜ ਦੇ ਭੰਵਰ ਜਾਲ ਵਿਚ ਫਸ ਚੁੱਕੀ ਲੋਕਾਈ ਨੂੰ ਸੰਦੇਸ਼ ਹੀ ਦਿੱਤਾ, ਸਗੋਂ ਇਸ ਤੋਂ ਇਲਾਵਾ ਆਮ ਮਨੁੱਖਾਂ ਵਰਗੇ ਕਰਮ ਕਰਦਿਆਂ ਅਰਥਾਤ ਵਾਹੀ, ਵਪਾਰ, ਡੰਗਰ ਚਾਰਨੇ, ਪਰਵਾਰਿਕ ਜ਼ਿੰਮੇਵਾਰੀਆਂ ਅਤੇ ਗ੍ਰਿਹਸਥ ਅੰਦਰ ਰਹਿ ਕੇ ਵੀ ਜੀਵਨ ਨੂੰ ਇਕ ਵੱਖਰੀ ਵੰਗਾਰ ਵਜੋਂ ਪੇਸ਼ ਕੀਤਾ। ਅਜਿਹੀ ਸ਼ਖ਼ਸੀ ਰਹਿਣੀ-ਬਹਿਣੀ ਅਤੇ ਸਿਧਾਂਤਕ ਅਤੇ ਵਿਹਾਰਕ ਵਿਕਾਸ ਦੁਆਰਾ ਜਨ-ਸਧਾਰਨ ਅਤੇ ਭਰਮ-ਭੁੱਲੀ ਲੋਕਾਈ ਨਾਲ ਸੰਵਾਦ ਸਿਰਜਨਾ ਕੋਈ ਸੁਖਾਲੀ ਗੱਲ ਨਹੀਂ ਸੀ, ਪਰ ਸਮਕਾਲੀ ਸੰਸਾਰ ਦੀ ਮੂੰਹ-ਬੋਲਦੀ ਤਸਵੀਰਕਸ਼ੀ ਇਹ ਸਪੱਸ਼ਟ ਕਰਦੀ ਹੈ ਕਿ ਆਪ ਦੇ ਜੀਵਨ ਕਾਲ ਦੌਰਾਨ ਸਮੁੱਚੀ ਰਿਆਇਆ ਹੀ ਪੰਥ ਤੋਂ ਭਟਕ ਚੁੱਕੀ ਸੀ। ਰਹਿਬਰ ਆਪ ਸਮਾਜ ਨੂੰ ਕੁਰਾਹੇ ਪਾ ਰਹੇ ਸਨ ਅਤੇ 'ਗਿਆਨ ਵਿਹੂਣੀ' ਪਰਜਾ ਝੂਠ ਅਤੇ ਫ਼ਰੇਬ ਦੇ ਫ਼ੰਦ ਵਿਚ ਫੱਸ ਗਈ ਸੀ। ਬੜੀ ਭਾਵਪੂਰਿਤ ਸ਼ੈਲੀ ਵਿਚ ਆਪ ਬਿਆਨ ਕਰਦੇ ਹਨ:

*ਨਾਨਕ ਦੁਨੀਆ ਕੈਸੀ ਹੋਈ॥*
*ਸਾਲਕੁ ਮਿਤੁ ਨ ਰਹਿਓ ਕੋਈ॥*
*ਭਾਈ ਬੰਧੀ ਹੇਤੁ ਚੁਕਾਇਆ॥*
*ਦੁਨੀਆ ਕਾਰਣਿ ਦੀਨੁ ਗਵਾਇਆ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੦)*

ਅਜੋਕਾ ਮਨੁੱਖ ਵਾਤਾਵਰਨ ਦੀ ਦੁਖਦਾਇਕ ਅਤੇ ਚਿੰਤਾਜਨਕ ਵਿਗਾੜ (ਅਸ਼ੁੱਧਤਾ) ਅਤੇ ਪਾਣੀ ਦੇ ਘੋਰ ਸੰਕਟ ਤੋਂ ਅਤੀ ਚਿੰਤਾਵਾਨ ਹੈ। ਗੁਰੂ ਪਾਤਸ਼ਾਹ ਨੇ ੫੦੦ ਸਾਲ ਤੋਂ ਵੀ ਵੱਧ ਸਮਾਂ ਪਹਿਲਾਂ ਮਨੁੱਖ ਨੂੰ ਪਉਣ, ਪਾਣੀ, ਧਰਤੀ (ਵਾਤਾਵਰਨ) ਦੀ ਸ਼ੁੱਧਤਾ ਅਤੇ ਅਹਿਮੀਅਤ ਦਾ ਅਹਿਸਾਸ ਕਰਵਾਉਂਦਿਆਂ ਫੁਰਮਾਇਆ ਸੀ— *ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥* ਤਥਾ *ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥* ਅਤੇ ਪਾਤਸ਼ਾਹ ਨੇ ਨਿੱਤ ਡਿੱਗਦੇ ਜਾ ਰਹੇ ਆਚਰਨਕ ਵਰਤਾਰੇ ਬਾਰੇ ਸੁਚੇਤ ਕਰਦਿਆਂ ਹਰ ਮਨੁੱਖ ਨੂੰ ਚੰਗੇ ਆਚਾਰ, ਅਹਾਰ ਅਤੇ ਵਿਹਾਰ ਬਾਰੇ ਸਮਝਾਦਿਆਂ ਹੋਇਆਂ ਨਸ਼ਿਆਂ ਵਰਗੀ ਮਾਰੂ ਲਤ ਤੋਂ ਵਰਜਿਆ ਹੈ।

ਉਪਰੋਕਤ ਵਰਣਿਤ ਵਿਵਰਣ ਇਹ ਦੱਸਣ ਲਈ ਕਾਫੀ ਹੈ ਕਿ 'ਗੁਰੂ ਨਾਨਕ

ਕਾਲ' ਦਾ ਇਹ ਵਿਚਾਰਧੀਨ ਸਮਾਂ ਜੁਗ-ਗਰਦੀ ਭਰਪੂਰ ਹੈ, ਪਰ ਪਾਤਸ਼ਾਹ ਹਜ਼ੂਰ ਨਾ ਕੇਵਲ ਹੱਕ-ਸੱਚ ਲਈ ਅਵਾਜ਼ ਬੁਲੰਦ ਕਰਨ ਹਿੱਤ ਸਿਧਾਂਤਵਾਦੀ ਫ਼ਲਸਫ਼ਾ ਹੀ ਦਿੰਦੇ ਹਨ, ਸਗੋਂ ਵਿਹਾਰਕ ਪੱਖੋਂ ਅਨੇਕਾਂ ਪ੍ਰਦੇਸ਼ਾਂ ਦੀਆਂ ਯਾਤਰਾਵਾਂ ਕਰ ਕੇ ਨਿੱਘਰ ਗਿਆਂ ਨੂੰ ਨਵਾਂ ਜੀਵਨ-ਸੰਦੇਸ਼ ਵੀ ਦਿੰਦੇ ਹਨ। ਆਪ ਇਕ ਅਜਿਹੇ ਰਹਿਬਰ ਵਜੋਂ ਉੱਭਰ ਕੇ ਸਾਹਮਣੇ ਆਉਂਦੇ ਹਨ ਜਿਨ੍ਹਾਂ ਨੇ ਪੂਰਬਕਾਲੀ ਸਮਾਜ ਅਤੇ ਧਰਮ ਦਾ ਸਰੂਪ ਹੀ ਪਰਿਵਰਤਿਤ ਕਰ ਕੇ ਰੱਖ ਦਿੱਤਾ। ਆਪ ਦੇ ਕੌਤਕ ਨਿਰਾਲੇ ਹਨ; ਕਿਧਰੇ 'ਕਲਿ ਤਾਰਣ' ਲਈ ਆਪ ਖੁਦ ਵੇਈਂ ਨਦੀ ਵਿਚ ਅਲੋਪ ਹੋ ਜਾਂਦੇ ਹਨ; ਕਿਧਰੇ 'ਤੇਰਾਂ-ਤੇਰਾਂ' ਦੀ ਧੁਨ ਅਤੇ ਮੋਦੀਖਾਨੇ ਨੂੰ ਲੁਟਾ ਕੇ ਵੀ ਬਰਕਤਾਂ ਅਤੇ ਬਖ਼ਸ਼ਿਸ਼ਾਂ ਨਾਲ ਨੱਕੋ-ਨੱਕ ਭਰੀ ਜਾ ਰਹੇ ਹਨ; ਕਿਧਰੇ ਉਹ 'ਕੌਡਿਆਂ' ਅਤੇ 'ਸੱਜਣਾਂ' ਵਰਗਿਆਂ ਦਾ ਪਾਰ ਉਤਾਰਾ ਕਰਨ ਲਈ ਘਰੋਂ-ਘਰੀ ਜਾ 'ਸਤਿ-ਕਰਤਾਰ' ਦਾ ਹੋਕਾ ਦਿੰਦੇ ਹਨ ਅਤੇ ਕਿਧਰੇ 'ਹਰਿਦੁਆਰ' ਅਤੇ 'ਮੱਕੇ' ਜਿਹੇ ਤੀਰਥ ਅਸਥਾਨਾਂ ਦਾ ਭ੍ਰਮਣ ਕਰਦਿਆਂ 'ਉਲਟੀ-ਗੰਗ' ਵਹਾਉਂਦਿਆਂ ਨਜ਼ਰੀਂ ਪੈਂਦੇ ਹਨ। ਇਸ ਤੋਂ ਵੱਡੀ ਅਲੋਕਾਰ ਘਟਨਾ ਭਲਾ ਹੋਰ ਕੀ ਹੋ ਸਕਦੀ ਹੈ ਕਿ ਆਪ ਦੁਆਰਾ ਵੀਹਾਂ ਰੁਪਇਆਂ ਵਿਚ ਸ਼ੁਰੂ ਕੀਤਾ ਲੰਗਰ ਅੱਜ ਵੀ ਜਿਉਂ ਦਾ ਤਿਉਂ ਵਰਤਦਾ ਆ ਰਿਹਾ ਹੈ। ਦੇਸ਼ਾਂ ਵਿਚ ਵੀ ਅਤੇ ਵਿਦੇਸ਼ਾਂ ਵਿਚ ਵੀ ਅਤੇ ਇਸ ਦਾ ਕਾਰਨ ਸ਼ਾਇਦ ਇਹੋ ਹੈ ਕਿ ਗੁਰੂ ਨਾਨਕ ਫ਼ਲਸਫੇ ਦੀਆਂ ਨੀਹਾਂ ਵਿਚ 'ਕਿਰਤ ਕਰਨ', 'ਨਾਮ ਜਪਣ' ਅਤੇ 'ਵੰਡ ਛਕਣ' ਦਾ ਸਿਧਾਂਤਵਾਦੀ ਸਤਿ ਵਰਤ ਰਿਹਾ ਹੈ।

ਸਾਰਾਂਸ਼ ਵਜੋਂ ਕਹਿ ਸਕਦੇ ਹਾਂ ਕਿ ਗੁਰੂ ਨਾਨਕ ਪਾਤਸ਼ਾਹ ਹਜ਼ੂਰ ਆਪਣੀ ਬਾਣੀ ਦੁਆਰਾ ਮਨੁੱਖ ਨੂੰ 'ਸਚਿਆਰ' ਬਣਨ ਲਈ ਜੁਗਤ ਦੇ ਭੇਦ ਦੱਸਦੇ ਹਨ। ਆਪ ਦੀ ਬਾਣੀ ਜਿੱਥੇ ਜਨ-ਸਧਾਰਨ ਨੂੰ ਬਾਹਰੀ ਕਰਮ-ਕਾਂਡਾਂ ਦੇ ਭਰਮ-ਭੁਲੇਖਿਆਂ ਵਿੱਚੋਂ ਨਿਕਲ ਕੇ ਸੁਕ੍ਰਿਤ ਕਰਦਿਆਂ ਆਂਤਰਿਕ ਅਤੇ ਆਤਮਿਕ ਸੁਧਾਈ ਲਈ ਪ੍ਰੇਰਿਤ ਕਰਦੀ ਹੈ, ਉੱਥੇ ਨਾਲ ਹੀ ਅਵਗੁਣਾਂ ਦਾ ਤਿਆਗ ਕਰ ਕੇ ਸਦਗੁਣਾਂ ਨੂੰ ਧਾਰਨ ਕਰਨ ਦੀ ਸਿੱਖਿਆ ਵੀ ਦਿੰਦੀ ਹੈ।

ਸੰਖਿਪਤ ਵਿਚ ਇਹ ਬਾਣੀ ਨਿਤਾਣਿਆਂ, ਨਿਮਾਣਿਆਂ ਅਤੇ ਲਤਾੜਿਆਂ ਹੋਇਆਂ ਦੇ ਹੱਕ ਵਿਚ ਭੁਗਤਦਿਆਂ ਸਮਾਜਿਕ ਪੱਖੋਂ ਸਮਦ੍ਰਿਸ਼ਟਤਾ, ਆਂਤਰਿਕ ਅਤੇ ਆਤਮਿਕ ਪੱਖੋਂ ਸੁੱਚਤਾ, ਆਰਥਿਕ ਪੱਖੋਂ ਬਰਾਬਰੀ ਅਤੇ ਧਾਰਮਿਕ ਪੱਖੋਂ 'ਸਚਿਆਰ' ਹੋਣ ਦੀ ਜੁਗਤ ਦੱਸਦੀ ਹੈ। ਭਾਈ ਗੁਰਦਾਸ ਜੀ ਨੇ ਸਹੀ ਫਰਮਾਇਆ ਹੈ:

*ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ।*
*ਗੁਰਮੁਖਿ ਕਲਿ ਵਿਚਿ ਪਰਗਟੁ ਹੋਆ॥* *(ਵਾਰ ੧:੨੭)*



*ਦਸੰਬਰ ੨੦੧੯ ਦਾ ਬਾਕੀ*

# ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਤੇ ਉਪਦੇਸ਼

*-ਡਾ. ਮਹਿਲ ਸਿੰਘ**

ਗੁਰੂ ਸਾਹਿਬ ਦੀ ਪਹਿਲੀ ਯਾਤਰਾ ਦਾ ਸਮਾਂ ੧੫੦੭ ਤੋਂ ੧੫੧੫ ਹੈ। ਇਸ ਦੌਰਾਨ ਗੁਰੂ ਸਾਹਿਬ ਹਿੰਦੂਆਂ ਦੇ ਵੱਡੇ ਧਰਮ-ਸਥਾਨਾਂ ਉੱਤੇ ਗਏ ਸਨ, ਕਿਉਂਕਿ ਧਾਰਮਿਕ ਸਥਾਨਾਂ ਉੱਪਰ ਹੀ ਧਾਰਮਿਕ ਪ੍ਰਵਚਨ ਤੇ ਵਿਧੀ-ਵਿਧਾਨ ਚੱਲਦੇ ਸਨ। ਅਜਿਹੇ ਸਥਾਨਾਂ ਉੱਪਰ ਹੀ ਲੋਕਾਂ ਦੇ ਸਮੇਂ-ਸਮੇਂ ਵੱਡੇ ਇਕੱਠ ਹੁੰਦੇ ਸਨ। ਇੱਥੇ ਧਾਰਮਿਕ ਪਤਵੰਤੇ ਆਪੋ-ਆਪਣੇ ਧਰਮਾਂ ਜਾਂ ਮਤਾਂ ਦਾ ਵਿਖਿਆਨ ਕਰਦੇ ਸਨ। ਸਭ ਤੋਂ ਪਹਿਲਾਂ ਗੁਰੂ ਸਾਹਿਬ ਨੇ ਅਜਿਹੇ ਮੋਹਰੀਆਂ ਨਾਲ ਸੰਵਾਦ ਰਚਾਉਣ ਦੀ ਰਣਨੀਤੀ ਅਪਣਾਈ ਸੀ। ਇਹ ਯਾਤਰਾਵਾਂ ਜਾਂ ਸਫ਼ਰ ਉਸ ਸਮੇਂ ਦੇ ਸਾਧਨਾਂ ਤੇ ਹਾਲਾਤ ਮੁਤਾਬਕ ਸਨ, ਕਿਉਂਕਿ ਉਸ ਸਮੇਂ ਤਕ ਆਵਾਜਾਈ ਦੇ ਕੋਈ ਮਸ਼ੀਨੀ ਸਾਧਨ ਨਹੀਂ ਸਨ। ਗੁਰੂ ਸਾਹਿਬ ਦਾ ਮਕਸਦ ਉਂਜ ਵੀ ਵੱਧ ਤੋਂ ਵੱਧ ਲੋਕਾਂ ਨਾਲ ਸੰਪਰਕ ਪੈਦਾ ਕਰਨਾ ਸੀ। ਇਸ ਕਰਕੇ ਗੁਰੂ ਸਾਹਿਬ ਨੇ ਬਹੁਤ ਸਾਰੇ ਸਫ਼ਰ ਪੈਦਲ ਹੀ ਤੈਅ ਕੀਤੇ ਸਨ। ਗੁਰੂ ਸਾਹਿਬ ਲੋਕਾਂ ਨਾਲ ਬਚਨ-ਬਿਲਾਸ ਕਰਦੇ ਹੋਏ ਰੋਜ਼ ਲੰਮਾ ਪੈਂਡਾ ਤੈਅ ਕਰਦੇ ਸਨ। ਗੁਆਂਢੀ ਦੇਸ਼ਾਂ ਵੱਲ ਕੁਝ ਪੈਂਡੇ ਗੁਰੂ ਸਾਹਿਬ ਨੇ ਸਮੁੰਦਰੀ ਰਸਤਿਆਂ ਵਿਚ ਚੱਲਦੇ ਸਾਧਨਾਂ ਰਾਹੀਂ ਵੀ ਤੈਅ ਕੀਤੇ ਸਨ।

ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਤਲਵੰਡੀ ਤੋਂ ਚੂਹੜਕਾਣੇ ਹੁੰਦੇ ਹੋਏ ਸੈਦਪੁਰ ਗਏ। ਅੱਜ-ਕੱਲ੍ਹ ਸੈਦਪੁਰ ਦਾ ਨਾਮ ਐਮਨਾਬਾਦ ਹੈ। ਇੱਥੇ 'ਲਾਲੋ' ਨਾਮ ਦਾ ਇਕ ਕਿਰਤੀ ਮਨੁੱਖ ਰਹਿੰਦਾ ਸੀ। ਇਹ ਤਰਖਾਣਾ ਕਿਰਤ ਨਾਲ ਸੰਬੰਧਿਤ ਸੀ। ਇਹ ਸੇਵਾ-ਭਾਵਨਾ ਵਾਲਾ ਸੰਜਮੀ ਪੁਰਸ਼ ਸੀ। ਇਸ ਦੀ ਆਪਣੀ ਸ਼ੋਭਾ ਸੀ। ਗੁਰੂ ਸਾਹਿਬ ਇਸ ਦੇ ਘਰ ਠਹਿਰੇ ਸਨ। ਇਸ ਨਾਲ ਬਚਨ-ਬਿਲਾਸ ਵੀ ਹੋਏ ਸਨ। ਇੱਥੇ ਵੀ ਗੁਰੂ ਸਾਹਿਬ ਆਪਣੇ ਬਾਣੀ-ਉਚਾਰ ਰਾਹੀਂ ਪਰਮਾਤਮਾ ਪ੍ਰਤੀ ਸਿਜਦੇ ਦਾ ਸੁਨੇਹਾ ਦੇ ਰਹੇ ਸਨ। ਭਾਈ ਲਾਲੋ ਜੀ ਆਪਣੀ ਕਿਰਤ ਦੀ ਘਾਲ-ਕਮਾਈ ਰਾਹੀਂ ਅਜਿਹਾ ਰਿਣ ਉਤਾਰ ਰਿਹਾ ਸੀ। ਇਹ ਨਾਮ ਤੇ ਕਿਰਤ ਦਾ ਬੇਜੋੜ ਸੰਗ-ਸਾਥ ਸੀ। ਗੁਰੂ ਸਾਹਿਬ ਅਜਿਹੇ ਕਿਰਤੀਆਂ ਦੀ ਸ਼ੋਭਾ ਵਧਾਉਣ ਲਈ ਹੀ ਘਰੋਂ ਨਿਕਲੇ ਸਨ। ਉਨ੍ਹਾਂ ਨੇ ਅਜਿਹੇ ਕਿਰਤੀਆਂ ਲਈ ਆਪਣੀਆਂ ਬਾਹਵਾਂ ਖੋਲ੍ਹ ਦਿੱਤੀਆਂ ਸਨ। ਗੁਰੂ ਸਾਹਿਬ ਅਜਿਹੇ ਕਿਰਤੀਆਂ ਨੂੰ ਗਲਵੱਕੜੀ ਪਾ ਮਿਲੇ ਸਨ। ਗੁਰੂ ਸਾਹਿਬ ਨੇ ਅਮੀਰ ਜਾਂ ਵੱਡੇ ਲੋਕਾਂ ਦੀ ਪ੍ਰਭੁਤਾ ਨੂੰ ਨਕਾਰ ਦਿੱਤਾ ਸੀ। ਅਕਾਲ-ਪੁਰਖ ਨੂੰ ਸਭਨਾ ਦਾ 'ਦਾਤਾ' ਅਤੇ 'ਦਾਤਾ ਦੇਣ' ਵਾਲੇ ਵਜੋਂ ਪੇਸ਼ ਕੀਤਾ ਸੀ। *ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ*

*ਪ੍ਰਿੰਸੀਪਲ, ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ : +੯੧੯੮੭੨੨੬੬੬੬੭

*ਜਾਈ* ਵਿਚ ਵਿਸ਼ਵਾਸ ਪਰਪੱਕ ਕੀਤਾ ਸੀ। ਇਸ ਕਸਬੇ ਵਿਚ 'ਜ਼ਾਲਮ ਖ਼ਾਂ' ਨਾਂ ਦੇ ਪਠਾਨ ਦੀ ਹਾਕਮੀ ਸੀ। ਇਹ ਆਪਣੇ ਨਾਮ ਵਾਂਗ ਤੰਗ-ਦਿਲ ਤੇ ਅੱਤਿਆਚਾਰੀ ਸੀ। ਇਸ ਨੂੰ 'ਮਲਕ ਭਾਗੋ' ਵੀ ਕਿਹਾ ਜਾਂਦਾ ਹੈ। ਇਨ੍ਹਾਂ ਦਿਨਾਂ ਵਿਚ ਸ਼ਰਾਧ ਚੱਲ ਰਹੇ ਸਨ। ਮਲਕ ਭਾਗੋ ਨੇ ਵੀ ਆਪਣੇ ਪਿਉ ਦੇ ਸ਼ਰਾਧ ਲਈ ਬ੍ਰਹਮ-ਭੋਜ ਦਿੱਤਾ ਸੀ। ਗੁਰੂ ਸਾਹਿਬ ਨੂੰ ਵੀ ਬੁਲਾਇਆ ਗਿਆ। ਪਰ ਉਨ੍ਹਾਂ ਨੇ ਅਜਿਹੇ ਸ਼ਰਾਧ ਵਿਚ ਸ਼ਾਮਲ ਹੋਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਅਜਿਹੇ ਇਨਕਾਰ ਨਾਲ ਤਕਰਾਰ ਵੀ ਹੋਇਆ। ਗੁਰੂ ਸਾਹਿਬ ਨੇ ਮਲਕ ਭਾਗੋ ਨੂੰ ਲੁੱਟ ਤੇ ਕਿਰਤ ਦੀ ਰੋਟੀ ਦੇ ਫ਼ਰਕ ਦੀ ਵਿਆਖਿਆ ਦਿੱਤੀ ਸੀ। ਹੋਰਨਾਂ ਤੋਂ ਰਸਦ ਜਾਂ ਧਨ ਇਕੱਠਾ ਕਰ ਕੇ ਖਵਾਈ ਰੋਟੀ ਨੂੰ ਗੁਰੂ ਸਾਹਿਬ ਨੇ ਸ਼ਰਾਧ ਦੀ ਥਾਂ ਸਰਾਪ ਦੱਸਿਆ ਸੀ। ਇਸ ਨੂੰ ਪੁੰਨ ਦੀ ਥਾਂ 'ਲਹੂ ਪੀਣਾ' ਸਿੱਧ ਕੀਤਾ ਸੀ। ਪਰ ਆਪਣੀ ਕਿਰਤ ਕਮਾਈ ਵਿੱਚੋਂ ਖਵਾਇਆ ਭੋਜਨ ਦੁੱਧ ਸਮਾਨ ਦਰਸਾਇਆ ਸੀ। 'ਦੁੱਧ' ਨੇਕੀ, ਚਟਿਆਈ, ਸਾਫ਼ਗੋਈ ਅਤੇ ਪਵਿੱਤਰਤਾ ਦਾ ਪ੍ਰਤੀਕ ਹੈ। ਲੋਕਾਂ ਵਿਚ ਅਜਿਹੇ ਵਿਖਿਆਨ ਦਾ ਬਹੁਤ ਸਾਰਥਕ ਪ੍ਰਭਾਵ ਪਿਆ ਸੀ। ਗੁਰੂ ਸਾਹਿਬ ਨੇ ਹੱਥੀਂ ਕਿਰਤ ਵਾਲੇ ਕਿਰਤੀਆਂ ਦੀ ਵੱਡੀ ਵਡਿਆਈ ਕੀਤੀ ਸੀ। ਹੋਰਨਾਂ ਦੀ ਕਮਾਈ ਉੱਤੇ ਪਲਣ ਵਾਲੇ ਅਮੀਰਾਂ ਨੂੰ ਨਕਾਰਿਆ ਸੀ। ਜ਼ਿਕਰਯੋਗ ਹੈ ਕਿ ਸਿੱਖ-ਧਰਮ ਕਿਰਤ ਨੂੰ ਵੱਡਾ ਮਹੱਤਵ ਦੇਣ ਵਾਲਾ ਸਭ ਤੋਂ ਪਹਿਲਾ ਧਰਮ ਹੈ। ਗੁਰੂ ਸਾਹਿਬ ਨੇ ਕਿਰਤ-ਕਮਾਈ ਨੂੰ ਬੰਦੇ ਦੀ ਅਸਲ ਪਛਾਣ ਵਜੋਂ ਪ੍ਰਚਾਰਿਆ ਸੀ। ਮਹੱਤਵਪੂਰਨ ਗੱਲ ਇਹ ਵੀ ਹੈ ਕਿ ਗੁਰੂ ਸਾਹਿਬ ਘਰ-ਪਰਵਾਰ ਤੋਂ ਬਾਹਰ ਨਿਕਲ ਕੇ ਸਭ ਤੋਂ ਪਹਿਲਾਂ ਇਕ ਕਿਰਤੀ (ਭਾਈ ਲਾਲੋ) ਦੇ ਘਰ ਹੀ ਠਹਿਰੇ ਸਨ। ਉਨ੍ਹਾਂ ਨੇ 'ਕਿਰਤ' ਤੇ 'ਕਿਰਤੀ' ਨੂੰ ਸਭ ਤੋਂ ਵੱਡੀ ਵਡਿਆਈ ਦਿੱਤੀ ਸੀ। ਭਾਈ ਲਾਲੋ ਤੇ ਭਾਈ ਮਰਦਾਨਾ ਜੀ ਵਰਗਿਆਂ ਦੇ ਸੰਗ-ਸਾਥ ਨੂੰ ਹੀ ਗੁਰੂ ਸਾਹਿਬ ਨੇ ਪਹਿਲ ਦਿੱਤੀ ਸੀ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫)*

ਇਹ ਹਕੂਮਤਾਂ ਅਤੇ ਅਮੀਰੀ ਦੀ ਹਉਮੈਂ-ਰੋਗ ਵਾਲਿਆਂ ਨਾਲੋਂ ਨਿਖੇੜ ਵੀ ਸੀ, ਨਾਲ ਉਨ੍ਹਾਂ ਨੂੰ ਲਲਕਾਰ ਅਤੇ ਫਿਟਕਾਰ ਵੀ ਸੀ।

ਸੈਦਪੁਰ ਤੋਂ ਬਾਅਦ ਗੁਰੂ ਸਾਹਿਬ ਮਾਰਚ ੧੫੦੮ ਨੂੰ ਹਰਿਦੁਆਰ ਵੱਲ ਚੱਲ ਪਏ ਸਨ। ਇਹ ਹਿੰਦੂਆਂ ਦਾ ਬਹੁਤ ਵੱਡਾ ਧਾਰਮਿਕ ਅਸਥਾਨ ਹੈ। ਇਸ ਅਸਥਾਨ ਤਕ ਪਹੁੰਚਣ ਲਈ ਗੁਰੂ ਸਾਹਿਬ ਨੇ ਅੰਦਾਜ਼ਨ ਛੇ ਮਹੀਨਿਆਂ ਦਾ ਲੰਮਾ ਪੈਂਡਾ ਤੈਅ ਕੀਤਾ ਸੀ। ਹਰਿਦੁਆਰ ਵਿਚ ਸਵੇਰੇ ਗੰਗਾ ਵਿਚ ਵੜ ਕੇ ਲੋਕ ਸੂਰਜ ਵੱਲ (ਚੜ੍ਹਦੇ ਪਾਸੇ) ਪਾਣੀ ਉਛਾਲਦੇ ਸਨ। ਗੁਰੂ ਸਾਹਿਬ ਨੇ ਅਜਿਹੇ ਭੇਖ ਦੇ ਉਲਟ ਵਤੀਰਾ ਧਾਰਨ ਕੀਤਾ। ਉਨ੍ਹਾਂ ਨੇ ਲਹਿੰਦੇ ਪਾਸੇ ਵੱਲ ਪਾਣੀ ਉਛਾਲਣਾ ਸ਼ੁਰੂ ਕਰ ਦਿੱਤਾ। ਇਸ ਸੰਬੰਧੀ ਗੁਰੂ

ਸਾਹਿਬ ਨਾਲ ਵਿਚਾਰ-ਚਰਚਾ ਹੋਈ ਸੀ। ਹਿੰਦੂ ਯਾਤਰੂਆਂ ਨੇ ਕਿਹਾ ਕਿ ਉਹ ਸੂਰਜ ਦੇਵਤੇ ਰਾਹੀਂ ਆਪਣੇ ਪਿੱਤਰਾਂ ਨੂੰ ਪਾਣੀ ਦੇ ਰਹੇ ਹਨ। ਗੁਰੂ ਸਾਹਿਬ ਨੇ ਜਵਾਬ ਵਜੋਂ ਆਪਣੇ ਖੇਤਾਂ ਨੂੰ ਪਾਣੀ ਦੇਣ ਦੀ ਗੱਲ ਕਹੀ ਸੀ। ਲੋਕਾਂ ਸਵਾਲ ਕੀਤਾ ਕਿ ਇੱਥੋਂ ਸਾਢੇ ਤਿੰਨ ਸੌ ਮੀਲ ਦੂਰ ਪਾਣੀ ਕਿਵੇਂ ਜਾ ਸਕਦਾ ਹੈ? ਅੱਗੋਂ ਗੁਰੂ ਸਾਹਿਬ ਨੇ ਜਵਾਬ ਦਿੱਤਾ, "ਜੇ ਤੁਹਾਡਾ ਪਾਣੀ ਲੱਖਾਂ ਮੀਲ ਦੂਰ ਸੂਰਜ ਪਾਸ ਜਾ ਸਕਦਾ ਹੈ, ਤਾਂ ਮੇਰਾ ਪਾਣੀ ਮੇਰੇ ਖੇਤਾਂ ਨੂੰ ਕਿਉਂ ਨਹੀਂ ਜਾ ਸਕਦਾ?" ਇਸ ਤਰਕ ਤੋਂ ਆਮ ਲੋਕ ਲਾ-ਜਵਾਬ ਹੋ ਗਏ ਸਨ। ਗੁਰੂ ਸਾਹਿਬ ਨੇ ਬਾ-ਦਲੀਲ ਲੋਕਾਂ ਦੇ ਵਿਸ਼ਵਾਸ ਨੂੰ ਬਦਲਣ ਦੀ ਕੋਸ਼ਿਸ਼ ਕੀਤੀ ਸੀ। ਇਸ ਤਰ੍ਹਾਂ ਗੁਰੂ ਸਾਹਿਬ ਨੇ ਧਰਮ-ਅਸਥਾਨਾਂ ਵਿਚ ਵਾਧੂ ਦੇ ਕਰਮ-ਕਾਂਡ ਨੂੰ ਨਕਾਰਿਆ ਸੀ। ਬੇ-ਅਰਥ ਵਿਸ਼ਵਾਸਾਂ ਨੂੰ ਫਜ਼ੂਲ ਦੱਸਿਆ ਸੀ। ਗੁਰੂ ਸਾਹਿਬ ਆਪਣੀ ਯਾਤਰਾ ਦੌਰਾਨ ਰਸਤੇ ਵਿਚ ਆਏ ਹਰ ਪਿੰਡ ਵਿਚ ਠਹਿਰਦੇ ਸਨ। ਹਰ ਸ਼ਾਮ ਉਹ ਲੋਕਾਂ ਨਾਲ ਬਚਨ-ਬਿਲਾਸ ਕਰਦੇ ਸਨ। ਇਸ ਦੇ ਨਾਲ ਆਪਣੀ ਬਾਣੀ ਦਾ ਕੀਰਤਨੀ ਸੁਨੇਹਾ ਵੀ ਦਿੰਦੇ ਸਨ। ਇਸ ਤਰ੍ਹਾਂ ਗੁਰਮਤਿ ਦਾ ਪ੍ਰਚਾਰ ਤੇ ਪਾਸਾਰ ਅਰੰਭ ਹੋ ਗਿਆ ਸੀ। ਲੋਕਾਂ ਨਾਲ ਸਵਾਲਾਂ-ਜਵਾਬਾਂ ਦੇ ਪ੍ਰਸੰਗ ਵਿਚ ਸੰਵਾਦ ਰਚਾਇਆ ਜਾਂਦਾ ਸੀ। ਗੁਰੂ ਸਾਹਿਬ ਸਮਾਜਿਕ ਜੀਵਨ ਦੇ ਸਿੱਧੇ ਤੇ ਸਰਲ ਰਸਤੇ ਸੰਬੰਧੀ ਉਚੇਚਾ ਵਖਿਆਨ ਕਰਦੇ ਸਨ। ਅਕਸਰ ਹੀ ਵੱਡੇ ਗੁਣੀ ਵਿਦਵਾਨ ਔਖੀਆਂ ਤੇ ਬੁਝਾਰਤੀ ਗੱਲਾਂ ਨੂੰ ਤਰਲ ਬਣਾ ਕੇ ਸਰਲ ਸਲੀਕੇ ਨਾਲ ਪੇਸ਼ ਕਰਦੇ ਹਨ। ਅਜਿਹਾ ਕਰਨ ਨਾਲ ਗੁਰੂ ਸਾਹਿਬ ਦੀ ਦਿੱਬਤਾ ਤੇ ਪ੍ਰਭੁਤਾ ਵਧਣ ਲੱਗੀ ਸੀ।

ਹਰਿਦੁਆਰ ਤੋਂ ਡੇਢ-ਕੁ-ਸੌ ਮੀਲ ਫ਼ਾਸਲੇ ਉੱਤੇ ਗੋਰਖਮਤਾ ਹੈ। ਗੁਰੂ ਸਾਹਿਬ ਅਲਮੋੜਾ ਦੇ ਅਸਥਾਨ ਤੋਂ ਹੁੰਦੇ ਹੋਏ ਗੋਰਖਮਤੇ ਪਹੁੰਚੇ ਸਨ। ਇਹ ਅਸਥਾਨ ਜੋਗੀਆਂ ਦੇ ਗੁਰੂ ਗੋਰਖ ਨਾਥ ਦੇ ਕੇਂਦਰ ਵਜੋਂ ਜਾਣਿਆ ਜਾਂਦਾ ਹੈ। ਇੱਥੇ ਗੋਰਖ-ਪੰਥੀਆਂ ਦਾ ਵੱਡਾ ਡੇਰਾ ਸੀ। ਗੋਰਖ-ਪੰਥੀ ਕਈ ਤਰ੍ਹਾਂ ਦੀਆਂ ਰਿੱਧੀਆਂ-ਸਿੱਧੀਆਂ ਦੇ ਧਾਰਨੀ ਸਨ। ਗੁਰੂ ਸਾਹਿਬ ਨੇ ਅਜਿਹਿਆਂ ਨੂੰ ਪਰਮਾਤਮਾ ਦੀ ਅਸਲ ਰਜਾ ਜਾਂ ਹੁਕਮ ਨੂੰ ਮੰਨਣ ਦਾ ਉਪਦੇਸ਼ ਦਿੱਤਾ ਸੀ:

*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਇੱਥੇ ਗੁਰੂ ਸਾਹਿਬ ਦਾ ਝੰਗਰ ਨਾਥ ਤੇ ਭੰਗਰ ਨਾਥ ਜੋਗੀ ਨਾਲ ਭਰਪੂਰ ਵਿਚਾਰ-ਵਟਾਂਦਰਾ ਹੋਇਆ ਸੀ। ਗੁਰੂ ਸਾਹਿਬ ਨੇ ਜੋਗੀਆਂ ਦੇ ਤਿਆਗੀ ਅਤੇ ਰਿੱਧੀਆਂ-ਸਿੱਧੀਆਂ ਵਾਲੇ ਜੀਵਨ ਨੂੰ ਅਰਥਹੀਣ ਸਿੱਧ ਕੀਤਾ ਸੀ। *ਹੋਇ ਅਤੀਤ ਗ੍ਰਿਹਸਤਿ ਤਜਿ ਫਿਰਿ ਉਨਹੁ ਕੇ ਘਰਿ ਮੰਗਣ ਜਾਈ* ਦੇ ਤਰਕ? ਰਾਹੀਂ ਜੋਗ ਮਤ ਦੇ ਅੰਦਰਲੇ ਪੋਲ ਨੂੰ ਉਭਾਰਿਆ ਸੀ। ਉਨ੍ਹਾਂ ਨੇ ਸਮਾਜਿਕ ਜੀਵਨ ਉੱਤੇ ਜ਼ੋਰ ਦਿੱਤਾ। ਸਰੀਰ ਨੂੰ ਕਸ਼ਟ ਦੇਣ ਦੀ ਥਾਂ ਕਿਰਤ-ਕਮਾਈ ਵਾਲੇ ਸਮਾਜਿਕ ਵਿਹਾਰ ਨੂੰ ਠੀਕ

ਰਾਹ ਦੱਸਿਆ ਸੀ। ਮੱਥੇ ਜਾਂ ਪਿੰਡੇ ਉੱਤੇ ਸੁਆਹ ਜਾਂ ਭਬੂਤੀਆਂ ਮੱਲਣ ਦੀ ਥਾਂ ਰੋਜ਼ਾਨਾ ਇਸ਼ਨਾਨ ਕਰਨ ਦਾ ਉਪਦੇਸ਼ ਦਿੱਤਾ। ਇਸ ਨਾਲ ਮਨ ਤੇ ਸਰੀਰ ਵਿਚ ਵਧੇਰੇ ਇਕਾਗਰਤਾ ਤੇ ਤਾਜ਼ਗੀ ਆਉਣ ਦਾ ਵਿਸ਼ਵਾਸ ਦ੍ਰਿੜ੍ਹ ਕੀਤਾ ਸੀ। ਗੁਰੂ ਸਾਹਿਬ ਦੇ ਅਜਿਹੇ ਪ੍ਰਚਾਰ ਦਾ ਜੋਗ ਮਠਾਂ ਉੱਤੇ ਬਹੁਤ ਅਸਰ ਹੋਇਆ ਸੀ। ਜੋਗੀਆਂ ਦੀ ਪ੍ਰਭੁਤਾ ਨੂੰ ਢਾਹ ਲੱਗੀ ਸੀ। ਗੋਰਖ ਮਤੇ ਦੇ ਆਸ-ਪਾਸ ਹੋਰ ਟਿਕਾਣਿਆਂ ਵਿਚ ਰਹਿੰਦੇ ਜੋਗੀਆਂ ਦਾ ਵੀ ਅਸਰ-ਰਸੂਖ ਘਟਣ ਲੱਗਦਾ ਹੈ। ਇਹ 'ਗੋਰਖ ਮਤਾ' ਅਸਥਾਨ ਬਾਅਦ ਵਿਚ 'ਨਾਨਕ ਮਤਾ' ਵਜੋਂ ਜਾਣਿਆ ਜਾਂਦਾ ਹੈ।

ਗੋਰਖ ਮਤੇ ਤੋਂ ੧੯੦ ਮੀਲ ਫ਼ਾਸਲੇ ਉੱਤੇ ਅਯੁੱਧਿਆ ਦਾ ਅਸਥਾਨ ਹੈ। ਇਸ ਨੂੰ ਸ੍ਰੀ ਰਾਮ ਚੰਦਰ ਜੀ ਦੇ ਜਨਮ ਅਸਥਾਨ ਵਜੋਂ ਜਾਣਿਆ ਜਾਂਦਾ ਹੈ। ਇੱਥੇ ਗੁਰੂ ਸਾਹਿਬ ਭਾਈ ਮਰਦਾਨਾ ਜੀ ਸਮੇਤ ੧੫੦੮ ਦੇ ਅਕਤੂਬਰ ਮਹੀਨੇ ਵਿਚ ਪਹੁੰਚੇ ਸਨ। ਅਯੁੱਧਿਆ ਬੈਰਾਗੀ ਸਾਧੂਆਂ ਦਾ ਵੱਡਾ ਕੇਂਦਰ ਸੀ। ਇੱਥੇ ਗੁਰੂ ਸਾਹਿਬ ਨੇ ਪੱਥਰਾਂ ਦੀਆਂ ਮੂਰਤੀਆਂ ਤੇ ਪੌਦਿਆਂ ਦੀ ਪੂਜਾ ਕਰਨ ਦੀ ਥਾਂ ਅਕਾਲ-ਮੂਰਤ ਪਰਮਾਤਮਾ ਨਾਲ ਜੁੜਨ ਦੀ ਪ੍ਰੇਰਨਾ ਦਿੱਤੀ ਸੀ। ਇੱਕੋ-ਇਕ ਪਰਮਾਤਮਾ ਨੂੰ ਸਭ ਦਾ ਰੱਖਣਹਾਰ ਦੱਸਿਆ ਸੀ। ਇਸ ਸੰਬੰਧੀ ਗੁਰੂ ਸਾਹਿਬ ਰੋਜ਼ਾਨਾ ਆਪਣਾ ਕੀਰਤਨ ਰੂਪੀ ਉਪਦੇਸ਼ ਦਿੰਦੇ ਸਨ। ਗੁਰੂ ਸਾਹਿਬ ਨੇ ਸੰਸਾਰ ਦੇ ਬਹੁਰੰਗੀ ਪਾਸਾਰੇ ਨੂੰ ਇੱਕੋ-ਇਕ ਅਕਾਲ-ਪੁਰਖ ਦੀ ਨਾਜ਼ਰ (ਉੱਪਰ) ਦੇ ਨਜ਼ਾਰੇ ਵਜੋਂ ਪੇਸ਼ ਕੀਤਾ:

*ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ ॥*

*ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੬)*

ਆਮ ਕਰਕੇ ਦੂਜੇ ਮੱਤਾਂ ਦੇ ਵੱਡੇ ਅਸਥਾਨਾਂ ਅੰਦਰ ਕਿਸੇ ਬਾਹਰਲੇ ਵੱਲੋਂ ਦਾਖ਼ਲ ਹੋਣ ਤੋਂ ਗੁਰੇਜ਼ ਕੀਤਾ ਜਾਂਦਾ ਹੈ, ਕਿਉਂਕਿ ਇਹ ਜੋਖ਼ਮ ਭਰਿਆ ਕਾਰਜ ਹੁੰਦਾ ਹੈ। ਇਸ ਨਾਲ ਵਿਰੋਧ ਰੂਪੀ ਲੰਮੇ ਵਾਦ-ਵਿਵਾਦ ਵੀ ਉਪਜ ਪੈਂਦੇ ਹਨ। ਪਰ ਗੁਰੂ ਸਾਹਿਬ ਨੇ ਅਜਿਹਾ ਕਾਰਜ ਬੜੇ ਹਿੰਮਤੀ ਤੇ ਸੰਜਮੀ ਵਤੀਰੇ ਨਾਲ ਸਿਰੇ ਚੜ੍ਹਾਇਆ ਸੀ। ਉਨ੍ਹਾਂ ਸਿੱਧੇ ਵਿਰੋਧ ਦੀ ਥਾਂ ਕੁਝ ਸੁਣਨ ਤੇ ਕੁਝ ਕਹਿਣ ਦਾ ਸੰਵਾਦ ਰਚਾਇਆ ਸੀ। ਉਨ੍ਹਾਂ ਨੇ ਅਨੇਕਾਂ ਗਿਆਨ ਗੋਸ਼ਟਾਂ ਕੀਤੀਆਂ ਸੀ। ਉਨ੍ਹਾਂ ਦੇ ਸ਼ਬਦ ਨਵਾਂ ਪ੍ਰਕਾਸ਼ ਸਨ। ਇਹ ਨਵੇਂ ਚਾਨਣ ਦਾ ਰਾਹ-ਦਸੇਰਾ ਸਨ। ਇਸ ਨਾਲ ਦੂਜੇ ਮਤਾਂ ਵਾਲੇ ਗੁਰੂ ਜੀ ਦੇ 'ਨਾਮ ਧਰੀਕ ਸਿੱਖ' ਬਣਦੇ ਗਏ।

ਗੁਰੂ ਸਾਹਿਬ ਅਯੁੱਧਿਆ ਤੋਂ ਕੁਝ ਹੋਰ ਹਿੰਦੂ ਅਸਥਾਨਾਂ ਰਾਹੀਂ ਹੁੰਦੇ ਹੋਏ ਫਰਵਰੀ ੧੫੦੯ ਨੂੰ ਬਨਾਰਸ ਪਹੁੰਚੇ ਸਨ। ਇਹ ਅਸਥਾਨ ਕਾਸ਼ੀ ਵਜੋਂ ਵੀ ਜਾਣਿਆ ਜਾਂਦਾ ਹੈ। ਇਹ ਅਸਥਾਨ ਸਦੀਆਂ ਤੋਂ ਸੰਸਕ੍ਰਿਤ ਦੀ ਸਿੱਖਿਆ ਦਾ ਕੇਂਦਰ ਰਿਹਾ ਸੀ। ਇੱਥੇ ਸ਼ਿਵ ਜੀ ਦੇਵਤੇ ਤੇ ਸ਼ਿਵਰਾਤਰੀ ਦਾ ਤਿਉਹਾਰ ਮਨਾਇਆ ਜਾਂਦਾ ਹੈ। ਬਨਾਰਸ ਵਿਚ ਮਰਨ ਵਾਲੇ ਨੂੰ ਮੁਕਤੀ ਮਿਲ ਜਾਣ ਦਾ ਵਿਸ਼ਵਾਸ ਪਾਇਆ ਜਾਂਦਾ

ਸੀ। ਗੁਰੂ ਸਾਹਿਬ ਨੇ ਮਾਇਆ ਦੇ ਬੰਧਨਾਂ ਤੋਂ ਮੁਕਤੀ ਲਈ ਪਰਮਾਤਮਾ ਦੇ ਨਾਮ ਨੂੰ ਇੱਕੋ-ਇਕ ਸਾਧਨ ਵਜੋਂ ਪ੍ਰਚਾਰਿਆ ਸੀ। ਗੁਰੂ ਸਾਹਿਬ ਨੇ *ਅੰਜਨ ਮਾਹਿ ਨਿਰੰਜਨਿ ਰਹੀਐ* ਉੱਤੇ ਜ਼ੋਰ ਦਿੱਤਾ। ਭਾਵ ਦੁਨੀਆਂ ਵਿਚ ਰਹਿੰਦੇ ਹੋਏ ਦੁਨੀਆਦਾਰੀ ਦੇ ਲਾਲਚਾਂ ਤੋਂ ਨਿਰਲਿਪਤ ਹੋਈਏ। ਸਾਰੇ ਜਗਤ ਦੇ ਸਿਰਜਣਹਾਰ ਦੇ ਸਿਜਦੇ ਵਿਚ ਰਹਿਣ ਦਾ ਉਪਦੇਸ਼ ਦਿੱਤਾ ਸੀ। ਇੱਥੋਂ ਦੇ ਸਾਧੂ-ਸੰਤਾਂ ਨੇ ਗੁਰੂ ਸਾਹਿਬ ਵਿਰੁੱਧ ਨਕਲੀ ਸਾਧੂ ਹੋਣ ਦਾ ਭੰਡੀ ਪ੍ਰਚਾਰ ਵੀ ਕੀਤਾ ਸੀ। ਗੁਰੂ ਸਾਹਿਬ ਵੀ ਸਾਧੂਆਂ ਵਾਲੇ ਭਗਵੇ (ਗੇਰੂਏ) ਚੋਲੇ ਵਿਚ ਸਨ। ਅਜਿਹਾ ਪ੍ਰਚਾਰ ਦੂਜੀ ਧਿਰ ਨੇ ਕਰਨਾ ਹੀ ਸੀ। ਗੁਰੂ ਸਾਹਿਬ ਪਹਿਲਾਂ ਹਰ ਅਸਥਾਨ ਮੁਤਾਬਕ ਆਪਣਾ ਪਹਿਰਾਵਾ ਤੇ ਭਾਸ਼ਾ ਧਾਰਨ ਕਰ ਲੈਂਦੇ ਸਨ। ਇਸ ਨਾਲ ਉਹ ਉੱਥੋਂ ਦੇ ਲੋਕਾਂ ਨਾਲ ਜ਼ਿਆਦਾ ਰਚ-ਮਿਚ ਜਾਂਦੇ ਸਨ। ਗੁਰੂ ਸਾਹਿਬ ਨੇ ਆਪਣੇ ਪ੍ਰਚਾਰ ਦੀ ਤਰਕ-ਪੱਧਤੀ ਰਾਹੀਂ ਹਰੇਕ ਅਸਥਾਨ ਦੇ ਅੰਦਰ ਜਾ ਕੇ ਉੱਥੋਂ ਦੇ ਵਿਚਾਰਾਂ ਨੂੰ ਬਦਲਿਆ ਸੀ। ਧਰਮਾਂ ਦੀ ਧਾਰਮਿਕਤਾ ਸੰਬੰਧੀ ਫਜ਼ੂਲ ਦੀਆਂ ਰਹੁ-ਰੀਤਾਂ ਨੂੰ ਕੱਟਿਆ ਸੀ। ਗੁਰੂ ਸਾਹਿਬ ਨੇ ਸਿਰਫ਼ ਪਰਮਾਤਮਾ ਦੇ ਨਾਮ ਨੂੰ ਹੀ ਸਭ ਰੋਗਾਂ ਜਾਂ ਪਾਪਾਂ ਦੇ ਦਾਰੂ ਵਜੋਂ ਪੇਸ਼ ਕੀਤਾ ਹੈ:

*ਭਰੀਐ ਮਤਿ ਪਾਪਾ ਕੈ ਸੰਗਿ ॥*
*ਓਹੁ ਧੋਪੈ ਨਾਵੈ ਕੈ ਰੰਗਿ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪)*

ਭਗਤ ਕਬੀਰ ਜੀ ਵੀ ਬਨਾਰਸ ਵਿਚ ਪੈਦਾ ਹੋਏ ਸਨ। ਇਨ੍ਹਾਂ ਨੇ ਵੀ ਹਿੰਦੂ ਧਰਮ ਵਿਚ ਫ਼ੈਲੀ ਜ਼ਾਤ-ਪਾਤ ਨੂੰ ਨਕਾਰਿਆ ਸੀ। ਕਬੀਰ ਜੀ ਅਨੁਸਾਰ ਸਭ ਇਨਸਾਨ ਇੱਕੋ ਤਰ੍ਹਾਂ ਮਾਂ ਦੇ ਪੇਟ ਵਿੱਚੋਂ ਜਨਮ ਲੈਂਦੇ ਹਨ। ਜ਼ਾਤਾਂ ਦੀ ਵੰਡ ਹਿੰਦੂ ਪੁਜਾਰੀ ਸ਼੍ਰੇਣੀ ਦੀ ਬਣਾਈ ਹੋਈ ਸੀ। ਭਗਤ ਕਬੀਰ ਜੀ ਦਾ ਪਾਲਣ ਪੋਸ਼ਨ ਇਕ ਗਰੀਬ ਹਿੰਦੂ ਜੁਲਾਹੇ ਦੇ ਘਰ ਹੋਇਆ ਸੀ। ਪਰ ਉਹ ਆਪਣੀ ਵਿਦਵਤਾ ਦੇ ਵਿਖਿਆਨ ਤਹਿਤ ਮਸ਼ਹੂਰ ਹੋਏ ਸਨ। ਇਨ੍ਹਾਂ ਨੇ ਜਾਤ-ਪਾਤ ਸੰਬੰਧੀ ਵੱਡੀ ਵੰਗਾਰ ਪੈਦਾ ਕੀਤੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਗਤ ਕਬੀਰ ਜੀ ਦੀ ਬਾਣੀ ਦਾ ਉਤਾਰਾ ਕਰ ਕੇ ਆਪਣੇ ਕੋਲ ਰੱਖ ਲਿਆ ਸੀ। ਬਾਅਦ ਵਿਚ ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਗਈ ਸੀ। ਇਹ ਵੀ ਜ਼ਿਕਰਯੋਗ ਹੈ ਕਿ ਗੁਰੂ ਸਾਹਿਬ ਪਾਸ ਆਪਣੇ ਕੋਲ ਲਿਖਣ ਲਈ ਇਕ ਰੋਜ਼ਨਾਮਚਾ ਰੂਪੀ ਕਿਤਾਬਚਾ ਵੀ ਸੀ। ਨਾਲ ਇਕ ਬਸਤਾ (ਝੋਲਾ) ਵੀ ਸੀ। ਇਹ ਬਸਤਾ ਸਫ਼ਰ ਦੌਰਾਨ ਲੋੜੀਂਦੇ ਬਸਤਰਾਂ (ਕੱਪੜਿਆਂ), ਲਿਖਤ ਅਤੇ ਲਿਖਣ ਸਮੱਗਰੀ ਦੀ ਸਾਂਭ-ਸੰਭਾਲ ਲਈ ਸੀ। ਉਹ ਸਮੇਂ-ਸਮੇਂ ਉਪਜੇ ਆਪਣੇ ਇਲਾਹੀ ਕਾਵਿ-ਵਿਚਾਰਾਂ ਨੂੰ ਲਿਖਤ ਰੂਪ ਵਿਚ ਉਤਾਰ ਲੈਂਦੇ ਸਨ। ਅਜਿਹੇ ਵਿਚਾਰ 'ਧੁਰ ਕੀ ਬਾਣੀ' ਵਜੋਂ ਸਨ। ਉਹ ਆਪਣੀ ਅਤੇ ਹੋਰਨਾਂ ਦੀ ਬਾਣੀ ਨੂੰ ਆਪਣੇ ਬਸਤੇ ਵਿਚ ਸੰਭਾਲ ਲੈਂਦੇ ਸਨ।

**ਚਲਦਾ . . .**

*ਧਰਮ ਅਧਿਐਨ ਦੇ ਖੋਜਾਰਥੀਆਂ ਲਈ ਵਿਸ਼ੇਸ਼:*

# ਭੱਟ ਸਾਹਿਬਾਨ ਦੀ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ (ਪ੍ਰਤਿਰੂਪਾਂ ਦੇ ਵਿਸ਼ੇਸ਼ ਹਵਾਲੇ ਨਾਲ)

*-ਬੀਬੀ ਕਿਰਨਦੀਪ ਕੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਭੱਟ ਸਾਹਿਬਾਨ ਦੀ ਬਾਣੀ ਗੁਰੂ ਸਾਹਿਬਾਨ ਦੇ ਜੀਵਨ ਦਾ ਆਤਮਿਕ ਸਰੂਪ ਬਿਆਨ ਕਰਦੀ ਹੈ। ਇਸ ਵਿਚ ਗੁਰੂ ਸਾਹਿਬਾਨ ਦੇ ਉਸ ਸਰੂਪ ਦਾ ਕਥਨ ਹੈ ਜਿਹੜਾ ਸਮੇਂ, ਸਥਿਤੀ ਤੇ ਸਥਾਨ ਤੋਂ ਪਰ੍ਹੇ ਹੈ। ਇਹ ਦੇਸ਼, ਕਾਲ ਤੇ ਸਮਾਜਾਂ ਨਾਲ ਬੱਝਿਆ ਹੋਇਆ ਨਹੀਂ, ਭਾਵ ਇਹ ਸਰਬ-ਕਾਲੀ, ਸਰਬ-ਦੇਸੀ ਅਤੇ ਸਰਬ-ਸਾਂਝਾ ਹੈ। ਇਸ ਲੇਖ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਦਾ, ਇਸੇ ਦ੍ਰਿਸ਼ਟੀ ਤੋਂ ਅਧਿਐਨ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਸੰਬੰਧਿਤ ਵਿਸ਼ੇ ਉੱਤੇ ਪਹੁੰਚਣ ਤੋਂ ਪਹਿਲਾਂ 'ਪ੍ਰਤਿਰੂਪਾਂ' ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਤੀ ਉਚਾਰਨ ਕੀਤੇ ਭੱਟ ਸਾਹਿਬਾਨ ਦੇ ਸਵਈਆਂ ਬਾਰੇ ਜਾਣਕਾਰੀ ਲੈਣਾ ਜ਼ਰੂਰੀ ਹੈ।

## ਪ੍ਰਤਿਰੂਪ

ਸਧਾਰਨ ਸ਼ਬਦਾਂ ਵਿਚ ਅਸੀਂ ਜਿਨ੍ਹਾਂ ਕਿਰਿਆਵਾਂ/ਪ੍ਰਣਾਲੀਆਂ/ਤੱਤਾਂ ਨੂੰ ਮਿਥ, ਚਿੰਨ੍ਹ, ਪ੍ਰਤੀਕ, ਅਲੰਕਾਰ, ਰੂਪਕ, ਸੰਦਰਭ, ਪਰੰਪਰਾ ਆਦਿ ਕਹਿ ਦਿੰਦੇ ਹਾਂ, ਉਨ੍ਹਾਂ ਲਈ ਅੰਗਰੇਜ਼ੀ ਵਿਚ ਇਕ ਸ਼ਬਦ 'Replica' ਵਰਤਿਆ ਜਾ ਸਕਦਾ ਹੈ, ਜਿਸ ਦੇ ਪੰਜਾਬੀ/ਹਿੰਦੀ ਪ੍ਰਯਾਇ ਵਜੋਂ ਅਸੀਂ 'ਪ੍ਰਤੀਰੂਪ' ਸ਼ਬਦ ਵਰਤਿਆ ਹੈ। ਇਉਂ ਗੁਰਬਾਣੀ ਵਿਚ ਵਰਤੇ ਗਏ ਮਿਥ, ਰੂਪਕ, ਪ੍ਰਤੀਕ, ਦ੍ਰਿਸ਼ਟਾਂਤ, ਬਿੰਬ ਆਦਿ ਕਾਵਿ/ਲੋਕ ਤੱਤਾਂ ਲਈ ਜੇ ਸਾਂਝਾ ਇਕ ਸ਼ਬਦ ਵਰਤਣਾ ਹੋਵੇ ਤਾਂ ਉਹ 'ਪ੍ਰਤਿਰੂਪ' ਵਰਤਿਆ ਜਾ ਸਕਦਾ ਹੈ।

## ਭੱਟ ਸਾਹਿਬਾਨ ਦੀ ਬਾਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੧੧ ਭੱਟ ਸਾਹਿਬਾਨ: ਭੱਟ ਕਲ੍ਯਸਹਾਰ ਜੀ, ਭੱਟ ਜਾਲਪ ਜੀ, ਭੱਟ ਕੀਰਤ ਜੀ, ਭੱਟ ਭਿਖਾ ਜੀ, ਭੱਟ ਸਲ੍ਯ ਜੀ, ਭੱਟ ਭਲ੍ਯ ਜੀ, ਭੱਟ ਨਲ੍ਯ ਜੀ, ਭੱਟ ਗਯੰਦ ਜੀ, ਭੱਟ ਮਥੁਰਾ ਜੀ, ਭੱਟ ਬਲ੍ਯ ਜੀ ਅਤੇ ਭੱਟ ਹਰਿਬੰਸ ਜੀ ਦੀ ਬਾਣੀ ਦਰਜ ਹੈ। ਇਸ ਦਾ ਵਿਸ਼ਾ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਆਤਮਿਕ ਉਸਤਤਿ ਹੈ। ਇਹ ਬਾਣੀ ਪੰਨਾ ੧੩੮੯ ਤੋਂ ੧੪੦੯ ਤਕ, ਸਿਰਲੇਖ *ੴ ਸਤਿਗੁਰ ਪ੍ਰਸਾਦਿ ॥ ਸਵਈਏ ਮਹਲੇ ਪਹਿਲੇ ਕੇ ੧, ਸਵਈਏ ਮਹਲੇ ਦੂਜੇ ਕੇ ੨, ਸਵਈਏ ਮਹਲੇ ਤੀਜੇ ਕੇ ੩, ਸਵਈਏ ਮਹਲੇ ਚਉਥੇ ਕੇ ੪ ਅਤੇ ਸਵਈਏ ਮਹਲੇ ਪੰਜਵੇ ਕੇ ੫* ਨਾਂ ਹੇਠ ਦਰਜ ਹੈ। ਇਨ੍ਹਾਂ ਦੀ ਕੁੱਲ ਗਿਣਤੀ ੧੨੩ ਹੈ।

**ਸੀਨੀਅਰ ਰੀਸਾਰਚ ਸਕਾਲਰ, ਪੀ.ਐਚ.ਡੀ, ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. ੯੫੯੨੦੧੦੧੧੯*

ਅਸੀਂ ਆਪਣੇ ਲੇਖ ਵਿਚ ਪੰਜ ਭੱਟ ਸਾਹਿਬਾਨ: ਭੱਟ ਕਲ੍ਯ ਜੀ, ਭੱਟ ਕੀਰਤੁ ਜੀ, ਭੱਟ ਨਲ੍ਯ ਜੀ, ਭੱਟ ਬਲ੍ਯ ਜੀ ਅਤੇ ਭੱਟ ਮਥੁਰਾ ਜੀ ਦੀ ਬਾਣੀ ਲੈ ਰਹੇ ਹਾਂ, ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਲਈ ਭਿੰਨ-ਭਿੰਨ ਸ਼ਬਦ (ਪ੍ਰਤਿਰੂਪ) ਵਰਤ ਕੇ ਉਨ੍ਹਾਂ ਦੀ ਆਤਮਿਕ ਉਸਤਤਿ ਕੀਤੀ ਹੈ। ਭੱਟ ਸਾਹਿਬਾਨ ਦੀ ਬਾਣੀ ਵਿੱਚੋਂ ਭੱਟ ਕਲ੍ਯ ਜੀ ਦੇ ਪੰਨਾ ੧੩੮੯ ਤੋਂ ੧੩੯੨, ੧੩੯੭, ੧੪੦੭ ਤਕ ਕੁੱਲ ੨੫, ਭੱਟ ਕੀਰਤ ਜੀ ਦੇ ਪੰਨਾ ੧੩੯੫ ਅਤੇ ੧੪੦੬ ਉੱਤੇ ਕੁੱਲ ੨, ਭੱਟ ਨਲ੍ਯ ਜੀ ਦੇ ਪੰਨਾ ੧੩੯੯ ਅਤੇ ੧੪੦੧ ਉੱਤੇ ਕੁੱਲ ੨, ਭੱਟ ਬਲ੍ਯ ਜੀ ਦੇ ਪੰਨਾ ੧੪੦੫ ਉੱਤੇ ੧, ਭੱਟ ਮਥੁਰਾ ਜੀ ਦੇ ਪੰਨਾ ੧੪੦੮ ਉੱਤੇ ੧ ਸਵਈਏ ਹਨ। ਅੱਗੇ ਅਸੀਂ ਅਗਲੇ ਉਪਰੋਕਤ ਵੱਖੋ-ਵੱਖ ਭੱਟ ਸਾਹਿਬਾਨ ਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਤੀ ਜੋ 'ਪ੍ਰਤਿਰੂਪ' ਵਰਤੇ ਗਏ ਹਨ, ਉਨ੍ਹਾਂ ਦੇ ਅਰਥ ਜਾਣਨ ਦੀ ਕੋਸ਼ਿਸ਼ ਕੀਤੀ ਹੈ। ਪਹਿਲਾਂ ਅਰਥ ਜਾਂ ਸੰਦਰਭ ਸਮਝਣ ਲਈ ਹੇਠ ਲਿਖੇ ਛੇ (੬) ਟੀਕਿਆਂ ਜਾਂ ਅਨੁਵਾਦਾਂ ਵਿੱਚੋਂ ਸਹਾਇਤਾ ਲਈ ਹੈ। ਇਨ੍ਹਾਂ ਦਾ ਵੇਰਵਾ ਅਤੇ ਪਰਚੇ ਵਿਚ ਵਰਤਿਆ ਗਿਆ ਸੰਖੇਪ ਨਾਂ ਇਸ ਪ੍ਰਕਾਰ ਹੈ:-

੧. *ਸ਼ਬਦਾਰਥ* - *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* (੪ ਭਾਗ), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੭੯ (ਪੰਜਵੀਂ ਵਾਰ).

੨. *ਦਰਪਣ* - ਪ੍ਰੋ. ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ,* (੧੦ ਭਾਗ), ਰਾਜ ਪਬਲਿਸ਼ਰਜ਼, ਜਲੰਧਰ, ੧੯੭੧ (ਦੂਜੀ ਛਾਪ).

੩. *ਨਿਰਣੈ* - ਗਿ. ਹਰਿਬੰਸ ਸਿੰਘ ਨਿਰਣੈਕਾਰ, *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ* (੧੪ ਭਾਗ), ਗੁਰਬਾਣੀ ਸੇਵਾ ਪ੍ਰਕਾਸ਼ਨ, ਪਟਿਆਲਾ, ੧੯੮੦.

੪. *ਤਾਲਿਬ* - Gurbachan Singh Talib, *Sri Guru Granth Sahib In English Translation* (4vols), Publication Bureau Punjabi University, Patiala, 2004.

੫. *ਦਰਸ਼ਨ* - Dr. Darshan Singh, *Guru Granth Sahib Sentence By Sentence* (Gurmukhi Text, Roman Transliteration & English Translation) (5Vols), Sikh University Press, Belgium, 2007.

੬. *ਸੰ. ਸਿੰ. ਖਾ.* - Sant Singh Khalsa, *English Translation of Siri Guru Granth Sahib,* (online) www.srigranth.com, p. 1430.

ਸਭ ਤੋਂ ਪਹਿਲੇ ਭੱਟ ਬਾਣੀਕਾਰ ਭੱਟ ਕਲ੍ਯ ਜੀ ਹਨ, ਜਿਨ੍ਹਾਂ ਨੇ ਗੁਰੂ ਸਾਹਿਬ ਲਈ ਪਰਮ ਗੁਰੂ, ਬਾਣੀ ਦੇ ਸੋਮੇ, ਪਾਪਾਂ ਨੂੰ ਦੂਰ ਕਰਨ ਵਾਲੇ, ਰਾਜ ਯੋਗ ਮਾਣਨ ਵਾਲੇ, ਸ਼੍ਰੋਮਣੀ ਅਵਤਾਰ, ਮਾਇਆ ਤੋਂ ਨਾ ਛਲੇ ਜਾਣ ਵਾਲੇ, ਸਰਬ-ਵਿਆਪਕ ਵਾਹਿਗੁਰੂ ਨੂੰ ਜਾਣਨ ਵਾਲੇ, ਜਿਨ੍ਹਾਂ ਦੇ ਗੁਣ ਮਹਾਦੇਵ ਗਾਉਂਦਾ ਹੈ, ਧੰਨਤਾ ਯੋਗ, ਹਰੀ

ਨਾਮ ਦੇ ਰਸੀਏ, ਕਲਯੁੱਗ ਪ੍ਰਮਾਣ, ਅਜਿਹੇ ਗੁਰੂ ਜਿਨ੍ਹਾਂ ਨੂੰ ਸਾਰੇ ਯੁੱਗਾਂ ਦੇ ਅਵਤਾਰ ਅਤੇ ਭਗਤ ਗਾਉਂਦੇ ਹਨ, ਅਡੋਲ ਰਹਿਣ ਵਾਲੇ ਸ਼ੋਭਨੀਕ, ਹਰੀ ਰੂਪ ਪ੍ਰਵਾਨੀਕ ਗੁਰੂ, ਸਾਧੇ ਮਨ, ਨਿਰਮਲ ਬੁੱਧੀ, ਨਿਮਰਤਾ, ਮਾਇਆ ਤੋਂ ਨਿਰਲੇਪ, ਉੱਚੀ ਆਤਮਿਕ ਅਵਸਥਾ ਵਾਲੇ, ਆਤਮ ਗਿਆਨ, ਸਰਬ-ਵਿਆਪਕ ਗੁਣਾਂ ਵਾਲੇ ਅਤੇ ਹਦਰਥਿ ਆਦਿ 'ਪ੍ਰਤਿਰੂਪ' ਵਰਤ ਕੇ ਉਨ੍ਹਾਂ ਦੇ ਆਤਮਿਕ ਸਰੂਪ ਨੂੰ ਦਰਸਾਇਆ ਹੈ।

**'ਪਰਮ ਗੁਰੂ'** ਦੇ ਅਰਥ *ਦਰਪਣ* ਅਨੁਸਾਰ ਪਰਮ ਸਤਿਗੁਰੂ ਨਾਨਕ ਦੇਵ ਜੀ (ਭਾਗ ੧੦, ੪੫੩); *ਨਿਰਣੈ* ਕਿਰਪਾਲੂ ਗੁਰੂ ਨਾਨਕ (ਭਾਗ ੧੪, ੧੭੦); ਤਾਲਿਬ supreme preceptor Nanak (vol.4, 2773); *ਦਰਸ਼ਨ* great (vol.5, 2910); ਅਤੇ *ਸੰ.ਸਿੰ.ਖਾ.* most exalted Guru Nanak (p.1389) ਕੀਤੇ ਗਏ ਹਨ।

**'ਪਰਮ ਗੁਰੂ ਸੁਖ ਸਾਗਰ'** ਦੇ ਅਰਥ *ਦਰਪਣ* ਪਰਮ ਗੁਰੂ ਸੁਖਾਂ ਦੇ ਸਮੁੰਦਰ (ਖਜ਼ਾਨੇ) (ਭਾਗ ੧੦, ੪੫੩.); *ਨਿਰਣੈ* ਵਡੇ ਗੁਰੂ (ਨਾਨਕ) ਸੁਖਾਂ ਦੇ ਸਮੁੰਦਰ (ਭਾਗ ੧੪, ੧੭੦); *ਤਾਲਿਬ* Supreme preceptor ocean of joy (vol.4, 2773); *ਦਰਸ਼ਨ* Supreme Guru Nanak ocean of Happiness (vol.5, 2910); ਅਤੇ *ਸੰ.ਸਿੰ.ਖਾ.* most exalted Guru Nanak the ocean of peace (p.1389) ਕਰਦੇ ਹਨ।

**'ਦੁਰਤ ਨਿਵਾਰਣ'** ਦੇ ਅਰਥ *ਸ਼ਬਦਾਰਥ* (ਭਾਗ ੪, ੧੩੮੯); *ਦਰਪਣ* (ਭਾਗ ੧੦, ੪੫੩); ਅਤੇ *ਨਿਰਣੈ* ਪਾਪਾਂ ਨੂੰ ਦੂਰ ਕਰਨ ਵਾਲਾ (ਭਾਗ ੧੪, ੧੭੦); *ਤਾਲਿਬ* eraser of Sins (vol.4, 2773); *ਦਰਸ਼ਨ* Remover of Sins (vol.5, 2910); ਅਤੇ *ਸੰ.ਸਿੰ.ਖਾ.* the eradicator of Sins (p.1389) ਕਰਦੇ ਹਨ।

**'ਸਬਦ ਸਰੇ'** ਦੇ ਅਰਥ *ਸ਼ਬਦਾਰਥ* ਸਰ (ਸਰੋਵਰ, ਚਸ਼ਮਾ) (ਭਾਗ ੪, ੧੩੮੯); ਅਤੇ *ਦਰਪਣ* ਅਨੁਸਾਰ ਬਾਣੀ ਦਾ ਸੋਮਾ (ਭਾਗ ੧੦, ੪੫੩); *ਨਿਰਣੈ* ਸ਼ਬਦ ਦੇ ਸੋਮੇ (ਭਾਗ ੧੪, ੧੭੦); *ਤਾਲਿਬ* pool of the holy word (vol.4, 2773); *ਦਰਸ਼ਨ* Source of word (vol.5, 2910); ਅਤੇ *ਸੰ.ਸਿੰ.ਖਾ.* the sacred pool of the Shabad, the word of god (p.1389) ਕਰਦੇ ਹਨ।

**'ਰਾਜੁ ਜੋਗੁ ਜਿਨਿ ਮਾਣਿਓ'** ਦੇ ਅਰਥ *ਸ਼ਬਦਾਰਥ* (ਭਾਗ ੪, ੧੩੮੯); ਅਤੇ *ਦਰਪਣ* ਜਿਸ ਨੇ ਰਾਜ ਜੋਗ ਮਾਣਿਆ ਹੈ (ਭਾਗ ੧੦, ੪੫੪); *ਨਿਰਣੈ* ਰਬੀ-ਰਾਜ ਤੇ ਜੋਗ (ਰਸ) ਨੂੰ ਮਾਣਿਆ ਹੈ (ਭਾਵ ਜੋ ਗ੍ਰਿਹਸਥ ਵਿਚ ਨਿਰਲੇਪ ਹੋ ਕੇ ਪਰਮਾਤਮਾ ਨਾਲ ਜੁੜਿਆ ਹੋਇਆ ਹੈ) (ਭਾਗ ੧੪, ੧੭੧); *ਤਾਲਿਬ* who Raja-Yoga Practised(vol.4, 2774); *ਦਰਸ਼ਨ* who has enjoyed Raj yoga (vol.5, 2911); ਅਤੇ *ਸੰ.ਸਿੰ.ਖਾ.* who enjoys mastery of Raja

Yoga (p.1389) ਕਰਦੇ ਹਨ।

**'ਅਛਲ ਛਲਾ'** ਦੇ ਅਰਥ *ਸ਼ਬਦਾਰਥ* ਮਾਇਆ ਦੇ ਹੱਥੋਂ ਵੀ ਨਹੀਂ ਛਲਿਆ ਗਿਆ (ਭਾਗ ੪, ੧੩੮੯); *ਦਰਪਣ* ਨਾ ਛਲਿਆ ਜਾਣ ਵਾਲਾ ਗੁਰੂ ਨਾਨਕ, ਜਿਸ ਨੂੰ ਮਾਇਆ ਨਹੀਂ ਛਲ ਸਕੀ (ਭਾਗ ੧੦, ੪੫੪); *ਨਿਰਣੈ* ਨਾ ਛਲਿਆ ਜਾਣ ਵਾਲਾ (ਭਾਗ ੧੪, ੧੭੨); *ਤਾਲਿਬ* who by guileful Maya are not beguiled (vol.4, 2774); *ਦਰਸ਼ਨ* not tempted in charms (vol.5, 2911); ਅਤੇ *ਸੰ.ਸਿੰ.ਖਾ.* who cannot be deceived by the great deceiver (p.1389) ਕਰਦੇ ਹਨ।

**'ਅਵਤਾਰ ਵਰੋ'** *ਸ਼ਬਦਾਰਥ* ਇਸ ਦੇ ਅਰਥ ਬਿਅੰਤ ਹਰੀ ਦੇ ਸਰੇਸ਼ਟ ਅਵਤਾਰ (ਗੁਰੂ ਨਾਨਕ) (ਭਾਗ ੪, ੧੩੮੯) ਕਰਦਾ ਹੈ; *ਦਰਪਣ* ਅਨੁਸਾਰ ਸ਼ਿਰੋਮਣੀ ਅਵਤਾਰ (ਭਾਗ ੧੦, ੪੫੫); *ਨਿਰਣੈ* ਸ੍ਰੇਸ਼ਟ ਅਵਤਾਰ (ਭਾਗ ੧੪, ੧੭੩); *ਤਾਲਿਬ* divine incarnations (vol.4, 2774); *ਦਰਸ਼ਨ* incarnated who inherited the infinite (vol.5, 2911); ਅਤੇ *ਸੰ.ਸਿੰ.ਖਾ.* he is the avatar, the incarnation of the infinite Lord (p.1389) ਕਰਦੇ ਹਨ।

**'ਸਰਬਾਤਮੁ ਜਿਨਿ ਜਾਣਿਓ'** *ਸ਼ਬਦਾਰਥ* ਇਸ ਦੇ ਅਰਥ ਸਭ ਦਾ ਹਰੀ (ਭਾਗ ੪, ੧੩੯੦); *ਦਰਪਣ* (ਭਾਗ ੧੦, ੪੫੫); ਅਤੇ *ਨਿਰਣੈ* ਅਨੁਸਾਰ ਗੁਰੂ ਨਾਨਕ ਨੇ ਸਰਬ ਵਿਆਪਕ ਹਰੀ ਨੂੰ ਜਾਣ (ਪਛਾਣ) ਲਿਆ ਹੈ (ਭਾਗ ੧੪, ਪੰਨਾ ੧੭੩); *ਤਾਲਿਬ* Pervasive in all selves realized (vol.4, 2774); *ਦਰਸ਼ਨ* (Guru Nanak) who has known supreme God (vol.5, 2911); ਅਤੇ *ਸੰ.ਸਿੰ.ਖਾ.* who knows the Lord, the Soul of all (p.1390) ਕੀਤੇ ਗਏ ਹਨ।

**'ਜਿਨਿ ਧਿਆਨ ਨਿਰੰਤਰਿ ਜਾਣਿਓ'** *ਸ਼ਬਦਾਰਥ* ਇਕ ਰਸ ਲਗਾਤਾਰ (ਭਾਗ ੪, ੧੩੯੦); *ਦਰਪਣ* ਅਕਾਲ ਪੁਰਖ ਨੂੰ ਪਛਾਣਨ ਵਾਲਾ (ਭਾਗ ੧੦, ੪੫੬੦); *ਨਿਰਣੈ* ਜਿਸ (ਗੁਰੂ ਨਾਨਕ) ਨੇ ਇਕ ਰਸ ਲਿਵ ਲਾ ਕੇ (ਅਕਾਲ ਪੁਰਖ ਜੀ ਨੂੰ) ਜਾਣਿਆ ਹੈ (ਭਾਗ ੧੪, ੧੭੫); *ਤਾਲਿਬ* who endlessly has meditated (vol.4, 2774); *ਦਰਸ਼ਨ* who is known for his constant concentration (vol.5, 2911); ਅਤੇ *ਸੰ.ਸਿੰ.ਖਾ.* who knowns the Lord's endless meditation (p.1390) ਅਰਥ ਕਰਦੇ ਹਨ।

**'ਧੰਨਿ ਧੰਨਿ ਗੁਰੂ ਧੰਨਿ'** *ਦਰਪਣ* ਅਨੁਸਾਰ ਗੁਰੂ ਨਾਨਕ ਧੰਨ ਧੰਨ ਹੈ (ਭਾਗ ੧੦, ੪੫੭); *ਨਿਰਣੈ* (ਉਹ) ਸਤਿਗੁਰੂ (ਨਾਨਕ) ਧੰਨਤਾ ਯੋਗ ਹੈ, ਧੰਨਤਾ ਯੋਗ ਹੈ (ਭਾਗ ੧੪, ੧੭੬); *ਤਾਲਿਬ* Blessed is the Guru, blessed his holy

(vol.4, 2775); *ਦਰਸ਼ਨ* Great and great is Guru (vol.5, 2912); ਅਤੇ *ਸੰ.ਸਿੰ.ਖਾ.* Blessed, blessed, blessed (p.1390) ਅਰਥ ਕੀਤੇ ਗਏ ਹਨ।

**'ਹਰਿ ਨਾਮ ਰਸਿਕ ਨਾਨਕ ਗੁਰ'** *ਸ਼ਬਦਾਰਥ* (ਭਾਗ ੪, ੧੩੯੦); ਦਰਪਣ (ਭਾਗ ੧੦, ੪੫੭) ਅਤੇ *ਨਿਰਣੈ* ਅਨੁਸਾਰ ਇਸ ਦੇ ਅਰਥ ਹਰੀ ਨਾਮ ਦੇ ਰਸੀਏ ਗੁਰੂ ਨਾਨਕ (ਭਾਗ ੧੪, ੧੭੬); *ਤਾਲਿਬ* Thou imbued with joy of the Name (vol.4, 2775); *ਦਰਸ਼ਨ* enjoyer of nectar of the name of God, Guru Nanak (vol.5, 2912); ਅਤੇ *ਸੰ.ਸਿੰ.ਖਾ.* blessed with the Nectar of the Lord's Name, Guru Nanak (p.1390) ਕੀਤੇ ਗਏ ਹਨ।

**'ਛਲਿਓ ਬਲਿ'** *ਸ਼ਬਦਾਰਥ* ਇਸ ਦੇ (ਜਿਸ ਨੇ) ਅਰਥ ਰਾਜਾ ਬਲ ਨੂੰ ਛਲਿਆ (ਢਾਈ ਕਰੂੰ ਜ਼ਿਮੀ ਮੰਗ ਕੇ) (ਭਾਗ ੪, ੧੩੯੦); *ਦਰਪਣ* ਤੂੰ ਹੀ ਰਾਜਾ ਬਲਿ ਨੂੰ ਛਲਿਆ ਸੀ ਤੇ ਤਦੋਂ ਤੈਨੂੰ ਵਾਮਨ ਅਵਤਾਰ ਚੰਗਾ ਲੱਗਾ ਸੀ (ਭਾਗ ੧੦, ੪੫੭); ਨਿਰਣੈ ਰਾਜਾ ਬਲ ਨੂੰ ਛਲਿਆ ਸੀ (ਜੋ ਤੈਨੂੰ ਉਸ ਵੇਲੇ) ਚੰਗਾ ਲਗਾ ਸੀ (ਭਾਗ ੧੪, ੧੭੭); *ਤਾਲਿਬ* didst discomfit Bali (vol.4, 2775); *ਦਰਸ਼ਨ* you could overcome Bal (vol.5, 2912); ਅਤੇ *ਸੰ.ਸਿੰ.ਖਾ.* you deceived Baal the King (p.1390) ਕਰਦੇ ਹਨ।

**'ਬਾਵਨ ਭਾਇਓ'** ਦੇ ਅਰਥ *ਸ਼ਬਦਾਰਥ* ਬਾਵਨ ਰੂਪ ਧਾਰ ਕੇ ਜੋ ਤੈਨੂੰ ਉਸ ਵੇਲੇ ਚੰਗਾ ਲਗਾ ਸੀ (ਭਾਗ ੪, ੧੩੯੦); *ਦਰਪਣ* ਵਾਮਨ ਅਵਤਾਰੀ (ਭਾਗ ੧੦, ੪੫੭); *ਨਿਰਣੈ* ਬਾਵਨ ਰੂਪ ਧਾਰ ਕੇ (ਭਾਗ ੧੪, ੧੭੭); *ਤਾਲਿਬ* in the Dwarf from pleased thee (vol.4, 2775); ਅਤੇ *ਦਰਸ਼ਨ* becoming dwarf (vol.5, 2912) ਕਰਦੇ ਹਨ।

**'ਰਾਮੁ ਰਘੁਵੰਸੁ ਕਹਾਇਓ'** ਦੇ ਅਰਥ ਦਰਪਣ ਰਘੁਵੰਸੀ ਰਾਮ (ਭਾਗ ੧੦, ੪੫੮); *ਨਿਰਣੈ* ਰਘੁਵੰਸੀ ਰਾਮ ਅਖਵਾਇਆ ਸੀ/ਰਘੂ ਦੀ ਵੰਸ਼ ਵਾਲਾ (ਭਾਗ ੧੪, ੧੭੭); *ਤਾਲਿਬ* wert called Rama, Lord of the Raghu race (vol.4, 2775); *ਦਰਸ਼ਨ* you enjoyed becoming Ram, and was called of the family of Raghu (vol.5, 2912); ਅਤੇ *ਸੰ.ਸਿੰ.ਖਾ.* you were called Raam of the Raghu dynasty (p.1390) ਕਰਦੇ ਹਨ।

**'ਕ੍ਰਿਸਨ ਮੁਰਾਰਿ'** ਦੇ ਅਰਥ *ਦਰਪਣ* (ਭਾਗ ੧੦, ੪੫੮); ਅਤੇ *ਨਿਰਣੈ* ਅਨੁਸਾਰ ਮੁਰ ਦੈਂਤ ਦਾ ਵੈਰੀ/ਕ੍ਰਿਸਨ ਮੁਰਾਰਿ ਭੀ (ਤੂੰ ਹੀ ਸੈਂ) (ਭਾਗ ੧੪, ੧੭੭) ਹੈ; *ਤਾਲਿਬ* Mura's Slayer (vol.4, 2775); *ਦਰਸ਼ਨ* you become Krishn Master of flute, and favoured (liberated) Kans (vol.5, 2912); ਅਤੇ *ਸੰ.ਸਿੰ.ਖਾ.* You were Krishna, you killed Mur the demon

(p.1390) ਕੀਤੇ ਗਏ ਹਨ।

**'ਸਮਲੋਚਨ'** *ਸ਼ਬਦਾਰਥ* (ਭਾਗ ੪, ੧੩੯੦); ਅਤੇ *ਨਿਰਣੈ* ਇਸ ਦੇ ਅਰਥ ਊਚ-ਨੀਚ, ਹਿੰਦੂ-ਮੁਸਲਮਾਨ ਨੂੰ ਸਭ ਨੂੰ ਇੱਕੋ ਨਜ਼ਰ ਨਾਲ ਦੇਖਣ ਵਾਲਾ (ਭਾਗ ੧੪, ੧੯੦); *ਦਰਪਣ* ਅਕਾਲ ਪੁਰਖ ਨੂੰ ਸਭ ਥਾਈਂ ਦੇਖਣ ਵਾਲਾ (ਭਾਗ ੧੦, ੪੫੯); *ਤਾਲਿਬ* As one Casting equable gaze over all (vol.4, 2775); *ਦਰਸ਼ਨ* you as one, who sees everyone alike (vol.5, 2912); ਅਤੇ *ਸੰ.ਸਿੰ.ਖਾ.* knowing Him to be even-eyed (p.1390) ਕਰਦੇ ਹਨ।

**'ਸਹਿਜ ਆਤਮ ਰੰਗ ਮਾਣੈ'** *ਸ਼ਬਦਾਰਥ* ਇਸ ਦੇ ਅਰਥ ਗੁਰੂ ਨਾਨਕ ਅਡੋਲ ਅਵਸਥਾ ਵਿਚ ਆਤਮ ਚਾਉ ਦਾ ਸਵਾਦ ਲੈਂਦਾ ਹੈ (ਭਾਗ ੪, ੧੩੯੦); *ਦਰਪਣ* ਅਡੋਲਤਾ ਵਿਚ ਟਿਕ ਕੇ ਪਰਮਾਤਮਾ ਦੇ ਮਿਲਾਪ ਦੇ ਸੁਆਦ ਮਾਣਦਾ (ਭਾਗ ੧੦, ੮੫੯); *ਨਿਰਣੈ* ਅਡੋਲ ਅਵਸਥਾ ਵਿਚ ਪ੍ਰਭੂ ਦੇ ਮਿਲਾਪ ਦਾ ਅਨੰਦ (ਭਾਗ ੧੪, ੧੯੦); *ਤਾਲਿਬ* serenity spiritual bliss enjoys (vol.4, 2776); *ਦਰਸ਼ਨ* enjoys your love in soul, in ease (vol.5, 2912); ਅਤੇ *ਸੰ.ਸਿੰ.ਖਾ.* He intuitively enjoys the ecstasy of the soul (p.1390) ਕਰਦੇ ਹਨ।

**'ਜੋਗ ਧਿਆਨਿ'** *ਸ਼ਬਦਾਰਥ* ਇਸ ਦੇ ਅਰਥ ਗੁਰ ਗਿਆਨ ਦੁਆਰਾ ਮੇਲ ਵਾਲੀ ਸੁਰਤੀ (ਭਾਗ ੪, ੧੩੯੦); *ਦਰਪਣ* ਜੋਗ ਦੇ ਧਿਆਨ ਵਿਚ (ਭਾਗ ੧੦, ੮੫੯); *ਨਿਰਣੈ* ਜੋਗ ਦੇ ਧਿਆਨ ਵਿਚ (ਭਾਗ ੧੪, ੧੯੦); *ਤਾਲਿਬ* In deep meditation (vol.4, 2776); *ਦਰਸ਼ਨ* He found yoga and concentration (vol.5, 2912); ਅਤੇ *ਸੰ.ਸਿੰ.ਖਾ.* master of yoga and meditation (p.1390) ਕਰਦੇ ਹਨ।

**'ਸੁਜਸੁ ਨਾਨਕ ਗੁਰ ਜਗਿ ਛਾਇਓ'** ਦੇ ਅਰਥ *ਦਰਪਣ* ਗੁਰੂ ਨਾਨਕ ਦੀ ਜਗਤ ਵਿਚ ਸੋਭਾ ਹੈ (ਭਾਗ ੧੦, ੪੫੯-੬੦); *ਨਿਰਣੈ* ਗੁਰੂ ਨਾਨਕ ਦੇਵ ਜੀ ਦਾ ਜਸ ਨਿਤ ਨਵਾਂ ਹੈ, (ਤੇ ਸਾਰੇ) ਜਗਤ ਵਿਚ ਛਾਇਆ (ਪਸਰਿਆ) ਹੋਇਆ ਹੈ (ਭਾਗ ੧੪, ੧੯੧); *ਤਾਲਿਬ* Guru Nanak's noble laudation ever new, over the universe is spread (vol.4, 2776); *ਦਰਸ਼ਨ* Guru Nanak, who is prevailing upon the world with ever fresh (young) body (vol.5, 2912); ਅਤੇ *ਸੰ.ਸਿੰ.ਖਾ.* Guru Nanak are spread throughout the world (p.1390) ਕਰਦੇ ਹਨ।

**'ਧੰਨਿ ਗੁਰੁ ਸਾਚਿ ਸਮਾਇਓ'** ਦੇ ਅਰਥ *ਦਰਪਣ* ਅਨੁਸਾਰ ਗੁਰੂ ਨਾਨਕ ਧੰਨ ਹੈ ਜੋ ਸਚੇ ਹਰੀ ਵਿਚ ਜੁੜਿਆ ਹੋਇਆ ਹੈ (ਭਾਗ ੧੦, ੪੬੧); *ਨਿਰਣੈ* ਗੁਰੂ ਧੰਨਤਾ ਯੋਗ ਹੈ (ਜੋ) ਸਦਾ ਥਿਰ ਪਰਮਾਤਮਾ ਵਿਚ ਲੀਨ (ਸਮਾਇਆ) ਹੋਇਆ ਹੈ

(ਭਾਗ ੧੪, ੧੯੩-੯੪); *ਤਾਲਿਬ* calling blessing on Guru Nanak who in holy truth was absorbed (vol.4, 2776); *ਦਰਸ਼ਨ* great Guru, who is merging in true (vol.5, 2912); ਅਤੇ *ਸੰ.ਸਿੰ.ਖਾ.* ਦੁਆਰਾ blessed is the Guru, who is merged into the true Lord (p.1390) ਕੀਤੇ ਗਏ ਹਨ।

**'ਸਤਿਗੁਰੂ ਧੰਨੁ ਨਾਨਕੁ'** *ਦਰਪਣ* (ਭਾਗ ੧੦, ੪੬੨); ਅਤੇ *ਨਿਰਣੈ* ਅਨੁਸਾਰ ਸਤਿਗੁਰੂ ਨਾਨਕ ਜੀ ਧੰਨ ਹੈ (ਭਾਗ ੧੪, ੧੯੬); *ਤਾਲਿਬ* ਅਨੁਸਾਰ holy Preceptor Nanak (vol.4, 2777); *ਦਰਸ਼ਨ* Nanak is truly great Guru (vol.5, 2913); ਅਤੇ *ਸੰ.ਸਿੰ.ਖਾ.* The True Guru Nanak (p.1391) ਅਰਥ ਕੀਤੇ ਗਏ ਹਨ।

**'ਜਗਤੁ ਗੁਰੂ'** *ਸ਼ਬਦਾਰਥ* (ਭਾਗ ੪, ੧੩੯੧); ਅਤੇ *ਨਿਰਣੈ* ਇਸ ਦੇ ਅਰਥ ਜਗਤ ਗੁਰੂ (ਭਾਗ ੧੪, ੧੯੭); *ਦਰਪਣ* ਹਰੀ ਰੂਪ ਜਗਤ ਦੇ ਗੁਰੂ (ਗੁਰੂ ਨਾਨਕ ਦੇਵ ਜੀ) (ਭਾਗ ੧੦, ੪੬੪); *ਤਾਲਿਬ* world teacher (vol.4, 2777); *ਦਰਸ਼ਨ* Lahna in seven continents, touching the feet of his Master, he (Lahna) has become Guru for the World (vol.5, 2913); ਅਤੇ *ਸੰ.ਸਿੰ.ਖਾ.* He met with the Lord. And become Guru of the world (p.1391) ਕਰਦੇ ਹਨ।

**'ਮੁਰਾਰਿ'** *ਸ਼ਬਦਾਰਥ* ਜੋ ਮੁਰਾਰੀ ਰੂਪ ਨਾਨਕ ਨੂੰ ਛੁਹ ਕੇ ਜਗਤ-ਗੁਰੂ ਬਣ ਗਏ (ਭਾਗ ੪, ੧੩੯੧); *ਦਰਪਣ* ਮੁਰਾਰੀ-ਰੂਪ ਜਗਤ ਗੁਰੂ (ਗੁਰੂ ਨਾਨਕ ਦੇਵ ਜੀ) (ਭਾਗ ੧੦, ੪੬੬); *ਨਿਰਣੈ* ਮੁਰਾਰੀ ਰੂਪ (ਗੁਰੂ ਨਾਨਕ ਦੇਵ) (ਭਾਗ ੧੪, ੧੯੧); *ਤਾਲਿਬ* Divine Nanak (vol.4, 2778); *ਦਰਸ਼ਨ* Recite the praise of Lahna in seven continents, touching the feet of his Master, he [Lahna] has become Guru for the World (vol.5, 2914); ਅਤੇ *ਸੰ.ਸਿੰ.ਖਾ.* the Lord (p.1392) ਅਰਥ ਕਰਦੇ ਹਨ।

**'ਹਦਰਥਿ'** ਦੀ ਵਰਤੋਂ ਭੱਟ ਕਲ੍ਹ ਜੀ ਨੇ ਦੋ ਵਾਰ ਕੀਤੀ ਹੈ। ਇਸ ਪ੍ਰਸੰਗ ਵਿਚ ਹਦਰਥਿ ਦੇ ਅਰਥ *ਸ਼ਬਦਾਰਥ* ਹਜ਼ਰਤ (ਨਾਨਕ) (ਭਾਗ ੪, ੧੩੯੧); *ਦਰਪਣ* ਹਜ਼ੂਰ ਗੁਰੂ (ਨਾਨਕ ਦੇਵ ਜੀ) (ਭਾਗ ੧੦, ੪੬੬-੬੭); ਗੁਰੂ ਨਾਨਕ ਜੀ (ਹਜ਼ਰਤ) (ਭਾਗ ੧੦, ੪੬੯); *ਨਿਰਣੈ* ਹਜ਼ੂਰ (ਗੁਰੂ ਨਾਨਕ ਦੇਵ ਜੀ) (ਭਾਗ ੧੪, ੧੯੧); ਹਜ਼ਰਤ (ਗੁਰੂ ਨਾਨਕ) (ਭਾਗ ੧੪, ੧੯੬); *ਤਾਲਿਬ* the supreme Master (vol.4, 2778); holy Nanak (vol.4, 2779); *ਦਰਸ਼ਨ* the Prophet of God (vol.5, 2914); Prophet (vol.5, 2915) ਅਤੇ *ਸੰ.ਸਿੰ.ਖਾ.* Prophet (p.1391) ਕਰਦੇ ਹਨ।

**'ਗੁਰ ਪਰਵਾਨੁ'** *ਸ਼ਬਦਾਰਥ* (ਭਾਗ ੪, ੧੩੯੧); ਅਤੇ *ਨਿਰਣੈ* ਇਸ ਦੇ ਅਰਥ ਪ੍ਰਮਣੀਕ ਗੁਰੂ (ਭਾਗ ੧੪, ੧੯੧); *ਦਰਪਣ* ਪ੍ਰਵਾਣੀਕ/ਮੰਨਿਆ ਪ੍ਰਮੰਨਿਆ (ਭਾਗ ੧੦, ੪੬੯); *ਤਾਲਿਬ* True master (vol.4, 2778); *ਦਰਸ਼ਨ* Guru you are accepted (vol.5, 2914); ਅਤੇ *ਸੰ.ਸਿੰ.ਖਾ.* Guru, the certified by the Lord (p.1391) ਕਰਦੇ ਹਨ।

**'ਉਨਮਾਨ'** ਦੇ ਅਰਥ *ਸ਼ਬਦਾਰਥ* ਅਨੁਸਾਰ ਮਨ ਨੂੰ ਕਾਬੂ ਕਰ ਕੇ ਉੱਚਾ ਕੀਤਾ (ਭਾਗ ੪, ੧੩੯੧); *ਦਰਪਣ* (ਭਾਗ ੧੦, ੪੬੬-੬੭); ਅਤੇ *ਨਿਰਣੈ* ਉੱਚਾ ਮਨ (ਭਾਗ ੧੪, ੧੯੧); *ਤਾਲਿਬ* who subduing the mind's dragon put it in poise (vol.4, 2778); *ਦਰਸ਼ਨ* has enjoyed the bliss (vol.5, 914); ਅਤੇ *ਸੰ.ਸਿੰ.ਖਾ.* Subdued (p.1391) ਕੀਤੇ ਗਏ ਹਨ।

**'ਹਰਿ ਹਰਿ ਦਰਸ ਸਮਾਨ'** *ਸ਼ਬਦਾਰਥ* (ਭਾਗ ੪, ੧੩੯੧), *ਦਰਪਣ* (ਭਾਗ ੧੦, ੪੬੬-੬੭); ਅਤੇ *ਨਿਰਣੈ* ਅਨੁਸਾਰ ਇਸ ਦੇ ਅਰਥ (ਗੁਰੂ ਨਾਨਕ) ਹਰੀ ਦੇ *ਦਰਸ਼ਨ* ਸਮਾਨ (ਬਰਾਬਰ) ਹੈ (ਭਾਗ ੧੪, ੧੯੧); *ਤਾਲਿਬ* your sight like the Divine Sight (vol.4, 2778.); *ਦਰਸ਼ਨ* See Guru and God are alike (vol.5, 2914); ਅਤੇ *ਸੰ.ਸਿੰ.ਖਾ.* your vision is like that of the Lord (p.1391) ਕੀਤੇ ਗਏ ਹਨ।

**'ਆਤਮਾ ਵੰਤ ਗਿਆਨ'** *ਸ਼ਬਦਾਰਥ* ਇਸ ਦੇ ਅਰਥ ਜਿਸ ਦਾ ਆਤਮਾ ਗਿਆਨਵਾਨ ਹੈ (ਭਾਗ ੪, ੧੩੯੧); *ਦਰਪਣ* ਤੂੰ ਆਤਮ-ਗਿਆਨ ਵਾਲਾ ਹੈਂ (ਭਾਗ ੧੦, ੪੬੬-੬੭); *ਨਿਰਣੈ* ਆਤਮਾ ਵਾਲਾ ਗਿਆਨ (ਭਾਗ ੧੪, ੧੯੧); *ਤਾਲਿਬ* self enlightened (vol.4, 2778); *ਦਰਸ਼ਨ* his mind is house of super Knowledge (vol.5, 2914); ਅਤੇ *ਸੰ.ਸਿੰ.ਖਾ.* your soul is a fount of spiritual wisdom (p.1391) ਕਰਦੇ ਹਨ।

**'ਅਕਲ ਗਤਿ ਗੁਰ ਪਰਵਾਨ'** *ਸ਼ਬਦਾਰਥ* ਅਨੁਸਾਰ ਜਿਸ ਨੇ ਜਾਣੀ ਹੈ ਪਰਵਾਨ ਗੁਰੂ (ਨਾਨਕ) ਦੀ ਅਕਲ ਗਤੀ (ਉਹ ਹਾਲਤ ਜਿਸ ਤਕ ਕੋਈ ਹੁਨਰ ਨਾ ਪਹੁੰਚ ਸਕੇ, ਅਗਮ ਹਾਲਤ) (ਭਾਗ ੪, ੧੩੯੧); *ਦਰਪਣ* ਇਕ-ਰਸ ਵਿਆਪਕ ਪ੍ਰਭੂ ਉੱਚੀ ਆਤਮਕ ਅਵਸਥਾ,ਪਰਵਾਨ ਗੁਰੂ (ਨਾਨਕ) ਦਾ (ਭਾਗ ੧੦, ੪੬੬-੬੭); *ਨਿਰਣੈ* ਕਲਾ ਤੋਂ ਰਹਿਤ ਵਾਹਿਗੁਰੂ ਜੀ ਦੀ ਅਵਸਥਾ, ਗੁਰੂ ਦੇ ਦਰ 'ਤੇ ਪਰਵਾਨ (ਭਾਗ ੧੪, ੧੯੧); *ਤਾਲਿਬ* Realizing the true Master's state, exempt from waves of mind-impulses abides (vol.4, 2778); *ਦਰਸ਼ਨ* his wisdom, he is accepted by Guru (vol.5, 2914); ਅਤੇ *ਸੰ.ਸਿੰ.ਖਾ.* unfathomable state of the certified Guru (p.1391) ਅਰਥ ਕੀਤੇ ਗਏ ਹਨ।

---

**'ਸਕਤਿ ਬਿਦਾਰਿ'** ਦੇ ਅਰਥ *ਸ਼ਬਦਾਰਥ* ਨੇ ਮਾਇਆ ਦਾ ਨਾਸ ਕੀਤਾ (ਭਾਗ ੪, ੧੩੯੧); *ਦਰਪਣ* ਮਾਇਆ ਨਾਸ ਕਰਕੇ (ਭਾਗ ੧੦, ੪੬੬-੬੭); *ਨਿਰਣੈ* ਸ਼ਕਤੀ (ਮਾਇਆ) ਦੂਰ ਕੀਤੀ ਹੈ (ਭਾਗ ੧੪, ੧੯੧); *ਤਾਲਿਬ* Tearing Maya to Pieces (vol.4, 2778); *ਦਰਸ਼ਨ* defeated the most powerful (vol.5, 2914); ਅਤੇ *ਸੰ.ਸਿੰ.ਖਾ.* you have overcome Maya (p.1391) ਕੀਤਾ ਹੈ।

**'ਹਦਰਥਿ'** ਦੇ ਅਰਥ *ਦਰਪਣ* ਅਨੁਸਾਰ ਗੁਰੂ ਨਾਨਕ ਜੀ (ਹਜ਼ਰਤ) (ਭਾਗ ੧੦, ੪੬੯); *ਨਿਰਣੈ* ਹਜ਼ਰਤ (ਗੁਰੂ ਨਾਨਕ) (ਭਾਗ ੧੪, ੧੯੬); ਤਾਲਿਬ (vol.4, 2779); *ਦਰਸ਼ਨ* (vol.5, 2915); ਅਤੇ *ਸੰ.ਸਿੰ.ਖਾ.* Prophet (p.1392) ਕੀਤੇ ਗਏ ਹਨ।

**'ਨਾਨਕ ਪ੍ਰਸਾਦਿ'** *ਸ਼ਬਦਾਰਥ* ਇਸ ਦੇ ਅਰਥ ਗੁਰੂ ਨਾਨਕ ਦੀ ਮਿਹਰ ਨਾਲ (ਭਾਗ ੪, ੧੩੯੭); *ਦਰਪਣ* ਕ੍ਰਿਪਾਲੂ (ਗੁਰੂ ਨਾਨਕ) (ਭਾਗ ੧੦, ੫੦੩); *ਨਿਰਣੈ* ਮਿਹਰ ਕਰਨ ਵਾਲੇ (ਭਾਗ ੧੪, ੨੫੬); *ਤਾਲਿਬ* (vol.4, 2790); ਅਤੇ *ਸੰ.ਸਿੰ.ਖਾ.* By the Grace of Guru Nanak (p.1397); *ਦਰਸ਼ਨ* with the grace of Nanak (vol.5, 2925); ਕਰਦੇ ਹਨ।

**'ਗੁਰੂ ਨਾਨਕੁ ਸਚ ਨੀਵ ਸਾਜਿ'** ਬਾਰੇ *ਸ਼ਬਦਾਰਥ* ਵਿਚ ਸਿਰਫ਼ ਨੀਵ ਦਾ ਅਰਥ ਨੀਂਹ (ਭਾਗ ੪, ੧੪੦੭) ਦਿੱਤਾ ਗਿਆ ਹੈ; *ਦਰਪਣ* ਅਨੁਸਾਰ ਸੱਚ ਦੀ ਨੀਂਹ ਉਸਾਰਨ ਵਾਲਾ (ਭਾਗ ੧੦, ੫੫੬); *ਨਿਰਣੈ* ਗੁਰੂ ਨਾਨਕ ਸੱਚ ਰੂਪ ਨੀਂਹ ਉਸਾਰਨ (ਭਾਗ ੧੪, ੩੫੮); *ਤਾਲਿਬ* (vol.4, 2811); ਅਤੇ *ਦਰਸ਼ਨ* Guru Nanak laying the foundation of truth (vol.5, 2945); *ਸੰ.ਸਿੰ.ਖਾ.* Guru Nanak laid the foundation of Truth (p.1407) ਅਰਥ ਕੀਤੇ ਗਏ ਹਨ।

**'ਗੁਰਿ ਨਾਨਕਿ ਅੰਗਦੁ ਵਰ=ਉ'** ਦੇ ਅਰਥ *ਸ਼ਬਦਾਰਥ* ਵਰ ਪਾਇਆ (ਭਾਗ ੪, ੧੪੦੭); *ਦਰਪਣ* ਵਰ ਬਖਸ਼ਣ ਵਾਲਾ (ਭਾਗ ੧੦, ੫੫੭); *ਨਿਰਣੈ* ਵਰਦਾਨ ਦੇਣ ਵਾਲਾ (ਭਾਗ ੧੪, ੩੬੦); *ਤਾਲਿਬ* obtain the boon (vol.4, 2812); *ਦਰਸ਼ਨ* nominated (vol.4, 2944); ਅਤੇ *ਸੰ.ਸਿੰ.ਖਾ.* blessed (p.1407) ਕਰਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਭੱਟ ਕੀਰਤੁ ਜੀ ਦੇ ਕੁੱਲ ਦੋ ਸਵਈਏ ਹਨ, ਇਨ੍ਹਾਂ ਸਵਈਆਂ ਵਿਚ ਆਪ ਜੀ ਨੇ ਗੁਰੂ ਸਾਹਿਬ ਲਈ **ਨਾਨਕਿ ਸੰਗ੍ਰਹਿਅਉ, ਨਾਨਕਿ ਨਾਮੁ ਨਿਰੰਜਨ ਜਾਨ੍ਹਉ ਕੀਨੀ ਭਗਤਿ ਪ੍ਰੇਮ ਲਿਵ ਲਾਈ** ਭਾਵ ਅਕਾਲ ਪੁਰਖ ਦਾ ਨਾਮ ਪਕੇ ਤੌਰ 'ਤੇ ਗ੍ਰਹਿਣ ਕਰਨ ਵਾਲੇ ਅਤੇ ਪਰਮਾਤਮਾ ਦਾ ਨਾਮ ਪਛਾਣਨ ਤੇ ਪ੍ਰਭੂ ਦੀ ਭਗਤੀ ਕਰਨ ਵਾਲੇ ਕਹਿ ਕੇ ਉਨ੍ਹਾਂ ਦੀ ਰੂਹਾਨੀਅਤ ਦਾ

ਚਿਤਰਨ ਕੀਤਾ ਹੈ।

**'ਨਾਨਕ ਸੰਗ੍ਰਹਿਅਉ'** ਦੇ ਅਰਥ *ਸ਼ਬਦਾਰਥ* ਅਨੁਸਾਰ (ਜਿਸ ਨੇ)ਨਾਮ ਨੂੰ ਪੱਕੀ ਤਰ੍ਹਾਂ ਆਪਣੇ ਅੰਦਰ ਜਮ੍ਹਾਂ ਕੀਤਾ (ਭਾਗ ੪, ੧੩੯੫); *ਦਰਪਣ* ਅਕਾਲ ਪੁਰਖ ਦਾ ਨਾਮ ਪੱਕੇ ਤੌਰ 'ਤੇ ਗ੍ਰਹਿਣ ਕੀਤਾ (ਭਾਗ ੧੦, ੪੯੮); *ਨਿਰਣੈ* (ਜਿਸ ਨੇ) ਸਤਿਨਾਮੁ ਕਰਤਾ ਪੁਰਖ ਦਾ ਸਰੂਪ ਚੰਗੀ ਤਰ੍ਹਾਂ ਦ੍ਰਿੜ੍ਹ ਅਤੇ ਗ੍ਰਹਿਣ ਕਰ ਲਿਆ (ਭਾਗ ੧੪, ੨੩੧); *ਤਾਲਿਬ* holy Name was By Guru Nanak repeated and firmly grasped (vol.4, 2785); *ਦਰਸ਼ਨ* True Name is of creator Nanak learned and assimilated (vol.5, 2920); ਅਤੇ *ਸੰ.ਸਿੰ.ਖਾ.* Guru Nanak gathered up the True Name of the creator Lord (p.1395.) ਕੀਤੇ ਗਏ ਹਨ।

**'ਨਾਨਕ ਨਾਮੁ ਨਿਰੰਜਨ ਜਾਨ=ਉ'** ਦੇ ਅਰਥ *ਦਰਪਣ* ਅਨੁਸਾਰ ਗੁਰੂ ਨਾਨਕ ਪਰਮਾਤਮਾ ਦਾ ਨਾਮ ਪਛਾਣਨ ਵਾਲਾ ਹੈ (ਭਾਗ ੧੦, ੫੪੯); *ਨਿਰਣੈ* ਨਾਨਕ ਜੀ ਨੇ ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ ਜਾਣਿਆ (ਭਾਗ ੧੪, ੨੪੬); *ਤਾਲਿਬ* Nanak the immaculate Name realized (vol.4, 2809); *ਦਰਸ਼ਨ* Nanak realized the Name of taintless(God)(vol.5, 2943); ਅਤੇ *ਸੰ.ਸਿੰ.ਖਾ.* Guru Nanak realized the immaculate Name, the Name of the Lord (p.1406) ਕੀਤੇ ਗਏ ਹਨ।

**'ਕੀਨੀ ਭਗਤਿ ਪ੍ਰੇਮ ਲਿਵ ਲਾਈ'** ਦੇ ਅਰਥ *ਦਰਪਣ* ਪ੍ਰਭੂ ਦੀ ਭਗਤੀ ਕਰਨ ਵਾਲਾ (ਭਾਗ ੧੦, ੫੪੯); *ਨਿਰਣੈ* ਲਿਵ ਲਾ ਕੇ ਪ੍ਰੇਮਾ-ਭਗਤੀ ਕੀਤੀ (ਭਾਗ ੧੪, ੩੪੬); *ਤਾਲਿਬ* with deep love performed devotion (vol.4, 2809); *ਦਰਸ਼ਨ* he was in devotion and intuned with God (vol.5, 2943); ਅਤੇ *ਸੰ.ਸਿੰ.ਖਾ.* He was lovingly attuned to loving devotional worship of the Lord (p.1406) ਕਰਦੇ ਹਨ।

ਭੱਟ ਨਲ੍ਹ ਜੀ ਦੇ ਸਵਈਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਲਈ *ਨਾਨਕ ਚੰਦੁ, ਗੁਰ ਅੰਗਦ ਦੀਅਉ ਨਿਧਾਨੁ ਅਤੇ ਨਿਕਟਿ ਬਸੈ ਬਨਵਾਰੀ* ਵਰਗੇ ਪ੍ਰਤਿਰੂਪ ਵਰਤੇ ਕੇ ਗੁਰੂ ਨਾਨਕ ਦੇਵ ਜੀ ਦੇ ਆਤਮਿਕ ਸਰੂਪ ਨੂੰ ਬਿਆਨ ਕੀਤਾ ਗਿਆ ਹੈ। 'ਨਾਨਕ ਚੰਦ' ਦੇ ਅਰਥ *ਸ਼ਬਦਾਰਥ* ਨਾਨਕ ਜੀ ਚੰਨ ਰੂਪ ਹੋਏ (ਭਾਗ ੪, ੧੩੯੯); *ਦਰਪਣ* ਚੰਦ੍ਰਮਾ ਰੂਪ ਪ੍ਰਗਟ ਹੋਏ (ਭਾਗ ੧੦, ੫੧੪); *ਨਿਰਣੈ* ਨਾਨਕ (ਗੁਰੂ ਜੀ ਸੱਚ ਰੂਪ) ਚੰਦ੍ਰਮਾ (ਪ੍ਰਕਾਸ਼ਮਾਨ ਹੋਏ) (ਭਾਗ ੧੪, ੨੭੮); *ਤਾਲਿਬ* luminous as the moon (vol.4, 2795); *ਦਰਸ਼ਨ* like a moon (vol.5, 2928); ਅਤੇ *ਸੰ.ਸਿੰ.ਖਾ.* **ਦੁਆਰਾ** like the full moon (p.1399) ਕਰਦੇ ਹਨ।

---

**'ਗੁਰ ਅੰਗਦ ਦੀਅਉ ਨਿਧਾਨੁ'** *ਸ਼ਬਦਾਰਥ* ਅਨੁਸਾਰ ਇਸ ਦੇ ਅਰਥ ਖਜ਼ਾਨਾ (ਭਾਗ ੪, ੧੩੯੯); *ਦਰਪਣ* (ਭਾਗ ੧੦, ੫੧੪); ਅਤੇ *ਨਿਰਣੈ* ਅਨੁਸਾਰ ਅਕਥ ਕਥਾ ਦਾ ਗਿਆਨ ਰੂਪ ਖਜਾਨਾ ਬਖਸ਼ਣ ਵਾਲੇ (ਭਾਗ ੧੪, ੨੭੮); *ਤਾਲਿਬ* treasure of the Name (vol.4, 2795); *ਦਰਸ਼ਨ* treasure of knowledge (vol.5, 2929) ਅਤੇ *ਸੰ.ਸਿੰ.ਖਾ.* treasure of spiritual wisdom, and the Unspoken Speech (p.1399) ਦੁਆਰਾ ਕੀਤੇ ਗਏ ਹਨ।

**'ਨਿਕਟਿ ਬਸੈ ਬਨਵਾਰੀ'** ਦੇ ਅਰਥ *ਸ਼ਬਦਾਰਥ* ਅਨੁਸਾਰ ਗੁਰੂ ਨਾਨਕ ਹਰੀ ਦੇ ਨੇੜੇ ਵਸਦਾ ਹੈ (ਭਾਗ ੪, ੧੪੦੧); *ਦਰਪਣ* ਗੁਰੂ ਨਾਨਕ ਅਕਾਲ ਪੁਰਖ ਦੇ ਨੇੜੇ ਵਸਦਾ ਹੈ (ਭਾਗ ੧੦, ੫੨੭); *ਨਿਰਣੈ* ਸਤਿਗੁਰੂ ਨਾਨਕ, ਜਗਤ ਦਾ ਮਾਲਕ ਵਾਹਿਗੁਰੂ ਜੀ ਦੇ ਨੇੜੇ ਵਸਦਾ ਹੈ (ਭਾਗ ੧੪, ੩੦੫); *ਤਾਲਿਬ* Guru Nanak who close to the Lord abides (vol.4, 2800); *ਦਰਸ਼ਨ* Guru Nanak stay closer to God (vol.5, 2933); ਅਤੇ *ਸੰ.ਸਿੰ.ਖਾ.* ਦੁਆਰਾ Guru Nanak dwells near the creator Lord (p.1401) ਕੀਤੇ ਗਏ ਹਨ।

ਭੱਟ ਬਲ੍ਯ ਜੀ ਅਤੇ ਮਥੁਰਾ ਜੀ ਦੇ ਸਵਈਆਂ ਵਿਚ ਸਤਿਗੁਰਿ ਨਾਨਕਿ (ਬਲ੍ਯ) ਜੋਤਿ ਰੂਪਿ (ਮਥੁਰਾ) ਗੁਰੂ ਨਾਨਕ ਦੇਵ ਜੀ ਨੂੰ ਸਤਿਗੁਰੂ ਅਤੇ ਪ੍ਰਕਾਸ਼ ਰੂਪ ਵਜੋਂ ਪੇਸ਼ ਕੀਤਾ ਹੈ।

**'ਸਤਿਗੁਰਿ ਨਾਨਕਿ'** ਦੇ ਅਰਥ *ਦਰਪਣ* ਸਤਿਗੁਰੂ ਨਾਨਕ ਜੀ ਨੇ (ਭਾਗ ੧੦, ੫੪੫); *ਨਿਰਣੈ* ਸਤਿਗੁਰੂ ਨਾਨਕ ਜੀ ਨੇ (ਭਾਗ ੧੪, ੩੩੯); *ਤਾਲਿਬ* Preceptor Nanak (vol.4, 2807); *ਦਰਸ਼ਨ* True Guru Nanak (vol.5, 2941); ਅਤੇ *ਸੰ.ਸਿੰ.ਖਾ.* Nanak the true Guru (p.1405) ਕਰਦੇ ਹਨ।

**'ਜੋਤਿ ਰੂਪ'** ਦੇ ਅਰਥ *ਦਰਪਣ* (ਭਾਗ ੧੦, ੫੬੨); ਅਤੇ *ਨਿਰਣੈ* ਪ੍ਰਕਾਸ਼ ਰੂਪ (ਭਾਗ ੧੪, ੩੭੨); *ਤਾਲਿਬ* Divine light (vol.4, 2814); *ਦਰਸ਼ਨ* The embodiment of the light (vol.5, 2946); ਅਤੇ *ਸੰ.ਸਿੰ.ਖਾ.* The Embodiment of light (p.1408) ਕਰਦੇ ਹਨ।

ਉਪਰੋਕਤ ਤੋਂ ਸਪੱਸ਼ਟ ਹੈ ਕਿ ਭਟ ਸਾਹਿਬਾਨ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਜੋ ਕੁਝ ਪੇਸ਼ ਕੀਤਾ ਹੈ ਉਹ ਸਮੇਂ, ਸਥਾਨ ਜਾਂ ਭੌਤਿਕ ਸੀਮਾਵਾਂ ਤੋਂ ਪਰ੍ਹੇ ਦਾ ਹੈ। ਵਿਸ਼ਵ ਦੇ ਧਾਰਮਿਕ ਇਤਿਹਾਸ ਵਿਚ ਇਸ ਕਿਸਮ ਦੇ ਚਿਤਰਨ ਨੂੰ ਜਾਤਕ, ਕਥਾ, ਪੁਰਾਣ ਕਥਾ, ਸੰਤ ਗਾਥਾ ਆਦਿ ਕਿਹਾ ਜਾਂਦਾ ਹੈ। ਸਿੱਖ ਪਰੰਪਰਾ ਵਿਚ ਅਸੀਂ ਇਸ ਨੂੰ 'ਗੁਰ ਕਥਾ' ਕਹਿੰਦੇ ਹਾਂ, ਜਿਸ ਦਾ ਆਧਾਰ ਅਧਿਆਤਮਿਕ ਅਨੁਭਵ ਹਨ, ਇਨ੍ਹਾਂ ਅਨੁਭਵਾਂ ਵਿਚ ਸਮਾਂ, ਸਥਾਨ, ਕਾਲਕ੍ਰਮ ਅਤੇ ਤੱਥ ਕੋਈ ਮਾਇਨੇ ਨਹੀਂ ਰੱਖਦੇ। ■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ : ਸਮਾਜਿਕ ਸਰੋਕਾਰ

*-ਡਾ. ਤੇਜਿੰਦਰ ਪਾਲ ਸਿੰਘ**

ਸਿੱਖ ਧਰਮ ਵਿਚ 'ਗੁਰੂ' ਦਾ ਕੇਂਦਰੀ ਸਥਾਨ ਹੈ, ਜਿਹੜਾ ਸਿਧਾਂਤਕ ਅਤੇ ਵਿਹਾਰਕ ਰੂਪ ਵਿਚ ਪ੍ਰਕਾਸ਼ਮਾਨ ਹੁੰਦਾ ਹੈ। ਗੁਰਮਤਿ ਅਨੁਸਾਰ 'ਗੁਰੂ', ਸਮੇਂ-ਸਥਾਨ ਅਤੇ ਕਾਰਨ-ਕਾਰਜ ਵਿਚ ਬੱਝਾ ਕੋਈ ਸੰਸਾਰਕ ਵਿਅਕਤੀ ਨਹੀਂ, ਬਲਕਿ ਉਹ ਤਾਂ ਪਰਮਾਤਮਾ ਦੀ 'ਜੋਤਿ' ਦਾ ਪ੍ਰਗਟ ਰੂਪ ਹੈ, ਇਕ ਰੱਬੀ ਕਰਾਮਾਤ ਹੈ। 'ਗੁਰੂ' ਐਨਾ ਮਹਾਨ ਹੈ ਕਿ ਪਰਮਾਤਮਾ ਦੀਆਂ ਸਾਰੀਆਂ ਦੈਵੀ ਸ਼ਕਤੀਆਂ ਇਸ ਵਿਚ ਸ਼ਾਮਲ ਹਨ :

*ਗੁਰਮੁਖਿ ਨਾਦੰ ਗੁਰਮਖਿ ਵੇਦੰ ਗੁਰਮੁਖਿ ਰਹਿਆ ਸਮਾਈ॥*
*ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨)*

ਜਨਮਸਾਖੀ ਸਾਹਿਤ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ 'ਆਦਿ ਗੁਰੂ' ਦੇ ਰੂਪ ਵਿਚ 'ਪਾਰਬ੍ਰਹਮ ਪਰਮੇਸਰ' ਤੋਂ 'ਗੁਰ ਪਰਮੇਸਰ' ਹੋ ਕੇ ਅਵਤ੍ਰਿਤ ਹੁੰਦੇ ਹਨ। ਗੁਰਮਤਿ ਅਨੁਸਾਰ ਮਨੁੱਖ ਦੀ ਧਰਤੀ ਉੱਤੇ ਆਮਦ ਕਿਸੇ ਖਾਸ ਮੰਤਵ ਦੀ ਪ੍ਰਾਪਤੀ ਹਿੱਤ ਹੋਈ ਹੈ :

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੮)*

ਇਸ ਲਈ ਗੁਰੂ ਦੀ ਲੋੜ ਉੱਤੇ ਬਹੁਤ ਜ਼ੋਰ ਦਿੱਤਾ ਗਿਆ ਹੈ :

*ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥*
*ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੬)*

ਇਸ ਲੇਖ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਚਰਚਾ ਕੀਤੀ ਜਾ ਰਹੀ ਹੈ। ਲੇਖ ਦੇ ਦੋ ਭਾਗ ਹਨ, ਜਿਨ੍ਹਾਂ ਵਿੱਚੋਂ ਪਹਿਲੇ ਭਾਗ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਗੁਰਿਆਈ ਬਾਰੇ ਵਿਚਾਰ ਕੀਤੀ ਗਈ ਹੈ ਅਤੇ ਦੂਜੇ ਭਾਗ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਾਜਿਕ ਸਰੋਕਾਰਾਂ ਬਾਰੇ ਜ਼ਿਕਰ ਹੈ। ਦੂਜੇ ਸ਼ਬਦਾਂ ਵਿਚ ਇਸ ਭਾਗ ਵਿਚ ਗੁਰੂ ਸਾਹਿਬ ਦੁਆਰਾ ਮਨੁੱਖੀ ਕਲਿਆਨ ਲਈ ਕੀਤੇ ਕੰਮਾਂ ਦਾ ਵਿਸ਼ਲੇਸ਼ਣ ਕੀਤਾ ਗਿਆ ਹੈ। ਇਸ ਕਾਰਜ ਲਈ ਵੱਖ-ਵੱਖ ਗੁਰਮੁਖੀ ਸ੍ਰੋਤਾਂ ਨੂੰ ਅਧਿਐਨ ਦਾ ਆਧਾਰ ਬਣਾਇਆ ਗਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ 'ਗੁਰਿਆਈ' ਅਕਾਲ ਪੁਰਖ ਨੇ ਆਪ ਬਖਸ਼ੀ ਤੇ

**ਅਸਿਸਟੈਂਟ ਪ੍ਰੋਫ਼ੈਸਰ (ਧਰਮ ਅਧਿਐਨ), ਯੂਨੀਵਰਸਿਟੀ ਕਾਲਜ, ਮੀਰਾਂਪੁਰ (ਪਟਿਆਲਾ)। ਮੋ. ੯੯੮੮੦੦੪੭੩੩.*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹੀ 'ਗੁਰਿਆਈ' ਬਖ਼ਸ਼ਿਸ਼ ਰੂਪ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦਿੱਤੀ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਵਿਚ ਅੰਤਰ ਕੇਵਲ ਸਰੀਰ ਦਾ ਸੀ, 'ਜੋਤ' ਦੋਵਾਂ ਦੀ ਇਕ ਸੀ।

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਜਗਤ ਵਿਚ ਆਉਣ ਦਾ ਪ੍ਰਯੋਜਨ ਦੱਸਦੇ ਹਨ ਕਿ ਉਹ ਸੰਸਾਰ ਵਿਚ ਧਰਮ ਦੀ ਸਥਾਪਤੀ ਲਈ ਆਏ ਹਨ। ਧਰਮ ਦੇ ਰਸਤੇ ਵਿਚ ਵਿਗਾੜ ਪਾਉਣ ਵਾਲੇ ਦੁਸ਼ਟਾਂ ਨੂੰ ਸੋਧਣਾ ਗੁਰੂ ਸਾਹਿਬ ਦਾ ਪਰਮ-ਮਨੋਰਥ ਸੀ :

*ਹਮ ਇਹ ਕਾਜ ਜਗਤ ਮੋ ਆਏ॥*
*ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥*
*ਦੁਸਟ ਦੋਖੀਅਨਿ ਪਕਰਿ ਪਛਾਰੋ॥* *(ਬਚਿਤ੍ਰ ਨਾਟਕ)*

ਇਤਿਹਾਸਿਕ ਤੌਰ ਉੱਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜਿਸ ਸਮੇਂ ਸ਼ਹਾਦਤ ਦੇਣ ਦਾ ਫੈਸਲਾ ਕਰ ਲਿਆ ਤਾਂ ਉਨ੍ਹਾਂ ਨੇ ਦਿੱਲੀ ਜਾਣ ਤੋਂ ਪਹਿਲਾਂ ਆਪਣਾ ਉਤਰਾਧਿਕਾਰੀ ਸਥਾਪਿਤ ਕਰਨ ਲਈ ਬਾਲਕ ਗੋਬਿੰਦ ਰਾਇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੂੰ ਤਿਆਰ ਕੀਤਾ:

*ਸ੍ਰੀ ਬਾਲਮੁਕੰਦ ਸਨਾਨ ਕਰਾਏ।*
*ਅਦਭੁਤ ਬਸਤ੍ਰ ਭੂਖਨ ਪਹਿਰਾਏ॥*
*ਤਿਲਕ ਗੁਰਾਈ ਮਸਤਕ ਕੀਨਾ।*
*ਨਾਲਯੇਰ ਭੇਟ ਪ੍ਰਭ ਦੀਨਾ॥...*[੧]

ਭਾਈ ਸੁੱਖਾ ਸਿੰਘ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਿੰਨਾਂ ਕਾਲਾਂ ਵਿਚ ਵਿਚਰਨ ਵਾਲੀ 'ਜੋਤ' ਹਨ:

*ਭੂਤ ਭਵਿਖ ਭਵਾਨ ਸਦਾ ਇਮ ਜਾਨਿਯੈ॥*
*ਹੋ ਤਵਨ ਪੁਰਖ ਕੀ ਜੋਤਿ ਪ੍ਰਗਟ ਪਹਿਚਾਨਿਯੈ॥*[੨]

ਭਾਈ ਕੁਇਰ ਸਿੰਘ ਅਨੁਸਾਰ ਜਿਸ ਗੁਰਿਆਈ ਉੱਤੇ ਦਸਵੇਂ ਪਾਤਸ਼ਾਹ ਬਿਰਾਜਮਾਨ ਹੋਏ, ਇਹ ਤਾਂ ਆਦਿ-ਗੁਰੂ ਦੀ ਹੈ ਤੇ ਦਸਵਾਂ ਗੁਰੂ, ਆਦਿ ਗੁਰੂ (ਨਾਨਕ) ਦਾ ਹੀ ਦਸਮ ਰੂਪ ਹੈ:

*ਨਾਨਕ ਕੀ ਗਾਦੀ ਬਰ ਜੋਈ॥...*
*ਸੋਢੀ ਰਾਮਦਾਸ ਕੋ ਨਾਤੀ।*
*ਗੋਬਿੰਦ ਸਿੰਘ ਨਾਮ ਸੁਖ ਕ੍ਰਾਂਤੀ॥*[੩]

ਭਾਈ ਕੁਇਰ ਸਿੰਘ ਅਨੁਸਾਰ ਦਸ ਗੁਰੂ ਸਾਹਿਬਾਨ ਵਿਚ ਇਕ ਜੋਤ ਹੀ ਸੀ :

*ਹਰਿ ਗੋਬਿੰਦ ਕੋ ਅਰਿ ਨਾਤੀ ਨਿਸਸਤਹਿ ਉਚ ਖਰੋ ਯਹਿ ਬਾਤ ਸੁਨਾਹੀ।...*

*ਗੋਬਿੰਦ ਸਿੰਘ ਬਲੀ ਪ੍ਰਗਟਯੋ ਦਸ ਮਹਲਨ ਮੈ ਪਤਿਸਾਹ ਸੁ ਆਹੀ॥*[੪]

ਗੁਰੂ ਦਾ ਸੰਬੰਧ ਕੇਵਲ ਅਧਿਆਤਮਿਕਤਾ ਨਾਲ ਨਹੀਂ, ਬਲਕਿ ਉਹ ਸਮਾਜਿਕ ਆਗੂ ਵੀ ਹੈ। ਗੁਰਮਤਿ ਨੇ ਸਮਾਜ ਪ੍ਰਤੀ ਉਦਾਸੀਨਤਾ ਨਹੀਂ ਸਿਖਾਈ ਅਤੇ ਨਾ ਹੀ ਇਸ ਵਿਚ ਖੱਚਤ ਹੋਣਾ ਪ੍ਰਵਾਨ ਕੀਤਾ ਹੈ। ਗੁਰਬਾਣੀ ਵਿਚ ਇਸ ਕਿਸਮ ਦੀ ਜੀਵਨ-ਦ੍ਰਿਸ਼ਟੀ ਲਈ *ਪਰਵਿਰਤੀ ਕਰਮ; ਮਾਇਆ ਵਿਚ ਉਦਾਸ; ਘਰ ਹੀ ਮਾਹਿ ਉਦਾਸ; ਆਸਾ ਮਹਿ ਨਿਰਾਸਾ; ਅੰਜਨ ਮਾਹਿ ਨਿਰੰਜਨਿ* ਆਦਿ ਅਨੇਕ ਪ੍ਰਵਚਨ ਪ੍ਰਾਪਤ ਹੁੰਦੇ ਹਨ।[੫] ਗੁਰਮਤਿ ਵਿਚ ਗ੍ਰਿਹਸਥ ਜੀਵਨ ਪ੍ਰਧਾਨ ਹੈ।[੬]

ਪੱਛਮੀ ਵਿਦਵਾਨ ਜੋਖਿਮ ਵਾਕ ਦੱਸਦਾ ਹੈ ਕਿ ਕਿਸੇ ਵੀ ਦੈਵੀ ਸ਼ਖ਼ਸੀਅਤ ਦਾ ਆਪਣਾ ਇਕ ਨਿੱਜੀ ਧਾਰਮਿਕ ਅਨੁਭਵ ਹੁੰਦਾ ਹੈ, ਜਿਸ ਦੇ ਤਿੰਨ ਪ੍ਰਗਟਾਅ ਹੁੰਦੇ ਹਨ: ਸਿਧਾਂਤਕ (Theoretical), ਪੂਜਾਚਾਰ (Cultic) ਅਤੇ ਸਮਾਜਿਕ (Social)।[੭] ਇਸ ਪਰਚੇ ਦਾ ਸੰਬੰਧ ਇਨ੍ਹਾਂ ਵਿੱਚੋਂ ਤੀਜੇ ਪ੍ਰਗਟਾਵੇ (ਸਮਾਜਿਕ) ਨਾਲ ਹੈ।

ਸਮਾਜ ਲੱਗਭਗ ਹਰੇਕ ਧਰਮ ਨੂੰ ਕਿਸੇ ਨਾ ਕਿਸੇ ਰੂਪ ਵਿਚ ਪ੍ਰਭਾਵਿਤ ਕਰਦਾ ਹੈ। ਇਸ ਸੰਬੰਧ ਵਿਚ 'ਪਵਿੱਤਰ' ਸ਼ਖ਼ਸੀਅਤ/ ਧਰਮ-ਸੰਸਥਾਪਕ (ਗੁਰੂ) ਦਾ ਮਹੱਤਵਪੂਰਨ ਯੋਗਦਾਨ ਹੁੰਦਾ ਹੈ, ਕਿਉਂਕਿ ਆਪਣੇ 'ਦੈਵੀ' ਗੁਣਾਂ ਕਾਰਨ ਅਜਿਹੀ ਸ਼ਖ਼ਸੀਅਤ ਸਮਾਜ ਵਿਚ ਪਰਿਵਰਤਨ ਲਿਆਉਣ ਦੇ ਸਮਰੱਥ ਹੁੰਦੀ ਹੈ, ਜਿਸ ਨੂੰ ਲੋਕ ਪ੍ਰਵਾਨ ਕਰ ਕੇ ਉਸ ਦਾ ਸਤਿਕਾਰ ਵੀ ਕਰਦੇ ਹਨ। ਅਜਿਹੀ 'ਪਵਿੱਤਰ' ਸ਼ਖ਼ਸੀਅਤ ਦਾ ਸੰਸਾਰ ਵਿਚ ਆਉਣ ਦਾ ਕੋਈ ਪਰਮ ਉਦੇਸ਼ ਹੁੰਦਾ ਹੈ। ਸੰਸਾਰ ਵਿਚ ਪ੍ਰਗਟ ਹੋਣ ਉਪਰੰਤ ਉਹ ਐਲਾਨ ਕਰਦਾ ਹੈ ਕਿ ਉਸ ਨੂੰ ਪਰਮਾਤਮਾ ਵੱਲੋਂ ਕੋਈ ਵਿਸ਼ੇਸ਼ ਕਾਰਜ ਸੌਂਪਿਆ ਗਿਆ ਹੈ, ਜਿਸ ਦੀ ਪੂਰਤੀ ਲਈ ਉਹ ਪ੍ਰਗਟ ਹੋਇਆ ਹੈ।

ਉਕਤ ਪ੍ਰਸੰਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਸਥਾਪਿਤ ਧਰਮ ਆਪਣੇ-ਆਪ ਵਿਚ ਇਕ ਸਿਰਜਣਾਤਮਕ ਤੇ ਇਨਕਲਾਬੀ ਧਰਮ ਦੇ ਰੂਪ ਵਿਚ ਸਥਾਪਿਤ ਹੋਇਆ, ਜਿਸ ਦਾ ਉਦੇਸ਼ ਕਿਸੇ ਕਿਸਮ ਦੇ ਸੁਧਾਰਵਾਦ ਜਾਂ ਪਰਿਵਰਤਨ ਤਕ ਸੀਮਤ ਨਾ ਹੋ ਕੇ, ਇਕ ਨਵੇਂ ਸਮਾਜ ਦਾ ਨਿਰਮਾਣ ਕਰਨਾ ਸੀ। ਇਸ ਦਾ ਆਧਾਰ ਸਰੋਤ ਗੁਰੂ ਸਾਹਿਬ ਦਾ ਧਾਰਮਿਕ ਅਨੁਭਵ ਸੀ। ਇਸ ਹਵਾਲੇ ਵਿਚ ਇਹ ਵੀ ਕਹਿਣਾ ਅਣ-ਉੱਚਿਤ ਨਹੀਂ ਹੋਵੇਗਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਕਿਸੇ ਪ੍ਰਕਾਰ ਦੇ ਸਮਾਜ-ਸ਼ਾਸਤਰ ਦਾ ਨਿਰਮਾਣ ਕਰਨਾ ਨਹੀਂ ਸੀ, ਨਾ ਹੀ ਉਹ ਕਿਸੇ ਕਿਸਮ ਦੇ ਸਮਾਜ-ਸ਼ਾਸਤਰੀ ਸਨ, ਬਲਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਪੰਥ ਨੂੰ ਸੰਪੂਰਨਤਾ ਬਖਸ਼ਣ ਅਤੇ ਮਨੁੱਖਤਾ ਦੀਆਂ ਗ਼ੁਲਾਮੀ ਆਦਿ ਦੀਆਂ ਜ਼ੰਜੀਰਾਂ ਲਾਹੁਣ ਲਈ ਆਪਣੇ ਗੁਰਿਆਈ-ਕਾਲ ਵਿਚ ਅਨੇਕ ਵੱਡੇ ਉਪਰਾਲੇ ਕੀਤੇ, ਜਿਨ੍ਹਾਂ ਵਿੱਚੋਂ ਮਸੰਦ-ਪ੍ਰਥਾ ਖਤਮ ਕਰ ਕੇ ਖਾਲਸੇ ਦੀ ਸਿਰਜਣਾ ਕਰਨੀ ਪ੍ਰਮੁੱਖ ਸੀ।

ਵਰਣਨਯੋਗ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜਿਸ ਸਮੇਂ ਗੁਰਿਆਈ ਪ੍ਰਾਪਤ ਹੋਈ, ਉਸ ਸਮੇਂ ਹਾਲਾਤ ਬਹੁਤ ਨਾਜ਼ੁਕ ਸਨ। ਇਸ ਸਮੇਂ ਤਕ ਸਿੱਖ ਪੰਥ ਦਾ ਇਨਕਲਾਬੀ ਉਤਾਰ ਹੋ ਚੁੱਕਿਆ ਸੀ, ਜਿਸ ਤੋਂ ਮੁਗ਼ਲ ਸਲਤਨਤ ਤੇ ਈਰਖਾਲੂ ਧਿਰਾਂ ਬਹੁਤ ਦੁਖੀ ਸਨ। ਫਲਸਰੂਪ, ਗੁਰੂ ਸਾਹਿਬ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਮਿਸ਼ਨ ਨੂੰ ਸੰਪੂਰਨਤਾ ਬਖਸ਼ਣ ਲਈ ੧੪ ਜੰਗਾਂ ਲੜੀਆਂ।[੮]

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ 'ਸੰਗਤ' ਦੀ ਸਥਾਪਨਾ ਕੀਤੀ ਤਾਂ ਉਸ ਸਮੇਂ ਆਪਣੇ ਅਨੁਯਾਈਆਂ ਨੂੰ ਉਪਦੇਸ਼ ਦੇਣਾ ਸੌਖਾ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਤੋਂ ਲੈ ਕੇ ਹੌਲੀ-ਹੌਲੀ ਇਨ੍ਹਾਂ ਅਨੁਯਾਈਆਂ ਦੀ ਗਿਣਤੀ ਵਿਚ ਲਗਾਤਾਰ ਵਾਧਾ ਹੁੰਦਾ ਗਿਆ, ਜਿਸ ਕਾਰਨ ਸੰਗਤਾਂ ਲਈ ਸਥਾਨਕ ਕੇਂਦਰ ਖੋਲ੍ਹਣੇ ਪਏ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਸੰਗਤਾਂ ਦਾ ਪਾਸਾਰ ਪੰਜਾਬ ਤੋਂ ਬਾਹਰ ਤਕ ਹੋ ਗਿਆ ਸੀ। ਇਨ੍ਹਾਂ ਸੰਗਤਾਂ ਨੂੰ ਸੁਚਾਰੂ ਢੰਗ ਨਾਲ ਅਗਵਾਈ ਦੇਣ ਲਈ ਸ੍ਰੀ ਗੁਰੂ ਰਾਮਦਾਸ ਜੀ ਨੇ 'ਮਸੰਦ ਪ੍ਰਥਾ'[੯] ਅਰੰਭ ਕੀਤੀ, ਜਿਸ ਨੂੰ ਵਿਧੀਬੱਧ ਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦਿੱਤਾ।

ਮਸੰਦਾਂ ਦੀ ਚੋਣ ਪਵਿੱਤਰਤਾ, ਵਫ਼ਾਦਾਰੀ ਅਤੇ ਉਚ ਆਚਰਨ ਦੇ ਆਧਾਰ ਉੱਤੇ ਕੀਤੀ ਜਾਂਦੀ ਸੀ।[੧੦] ਮਸੰਦ, ਕਿਉਂਕਿ ਗੁਰੂ ਸਾਹਿਬ ਦੁਆਰਾ ਥਾਪੇ ਗਏ ਸਨ, ਇਸ ਲਈ ਸੰਗਤ ਵੱਲੋਂ ਉਨ੍ਹਾਂ ਨੂੰ ਸਤਿਕਾਰ ਮਿਲਣਾ ਸੁਭਾਵਿਕ ਸੀ, ਇਸ ਕਾਰਨ ਭਾਈ ਗੁਰਦਾਸ ਜੀ ਵੀ ਮਸੰਦ ਲਈ 'ਗੁਰਮੁਖਿ' ਸ਼ਬਦ ਵਰਤਦੇ ਹਨ।[੧੧] ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਸੰਦਾਂ ਦਾ ਪੁਨਰਗਠਨ ਕਰ ਕੇ ਗੁਰੂ-ਘਰ ਦੇ ਕਾਰਜਾਂ ਨੂੰ ਸਫਲਤਾ-ਪੂਰਵਕ ਨੇਪਰੇ ਚਾੜ੍ਹਣ ਲਈ ਆਰਥਿਕ ਪੱਧਰ ਉੱਤੇ 'ਦਸਵੰਧ' ਦਾ ਠੋਸ ਰੂਪ ਬਣਾਇਆ। ਮਸੰਦਾਂ ਦਾ ਮੁੱਖ ਕਾਰਜ ਸਿੱਖੀ ਪ੍ਰਚਾਰ ਦੇ ਨਾਲ-ਨਾਲ ਸੰਗਤਾਂ ਤੋਂ ਦਸਵੰਧ ਇਕੱਠਾ ਕਰਨਾ ਸੀ।[੧੨] ਦਸਵੰਧ ਮਸੰਦਾਂ ਦੁਆਰਾ ਵੈਸਾਖੀ ਮੌਕੇ ਗੁਰੂ-ਦਰਬਾਰ ਵਿਚ ਪਹੁੰਚਾਇਆ ਜਾਂਦਾ ਸੀ।

ਮਸੰਦ, ਗੁਰੂ ਸਾਹਿਬ ਅਤੇ ਸੰਗਤ ਵਿਚਕਾਰ ਇਕ ਕੜੀ ਦਾ ਕੰਮ ਕਰਦੇ ਸਨ, ਜਿਹੜੇ ਕੇਵਲ ਪ੍ਰਚਾਰ ਜਾਂ ਦਸਵੰਧ ਹੀ ਇਕੱਠਾ ਨਹੀਂ ਸਨ ਕਰਦੇ, ਸਗੋਂ ਗੁਰੂ ਸਾਹਿਬ ਦੁਆਰੇ 'ਥਾਪੇ' ਹੋਣ ਕਾਰਨ, ਉਹ ਜਿੱਥੇ ਗੁਰੂ ਸਾਹਿਬ ਨੂੰ ਜਵਾਬਦੇਹ ਸਨ, ਉੱਥੇ ਉਹ ਸੰਗਤ ਦੇ ਸਥਾਨਕ ਮਸਲੇ ਵੀ ਹੱਲ ਕਰਦੇ ਸਨ। ਦਾਬਿਸਤਾਨ ਦੀ ਗਵਾਹੀ ਅਨੁਸਾਰ ਮਸੰਦ ਸੰਗਤਾਂ ਕੋਲੋਂ ਇਕੱਠੇ ਕੀਤੇ ਪੈਸੇ ਨੂੰ ਆਪ ਨਹੀਂ ਖਰਚਦੇ ਸਨ।[੧੩] ਗੁਰੂ-ਘਰ ਪਹੁੰਚਣ ਵੇਲੇ ਮਸੰਦਾਂ ਨੂੰ ਗੁਰੂ ਸਾਹਿਬ ਵੱਲੋਂ 'ਸਿਰਪਾਉ' ਦੇ ਕੇ ਸਨਮਾਨਿਤ ਵੀ ਕੀਤਾ ਜਾਂਦਾ ਸੀ।

ਬੇਸ਼ਕ ਮਸੰਦ-ਪ੍ਰਥਾ ਨੇ ਸਿੱਖ ਧਰਮ ਦੇ 'ਵਿਗਾਸ' ਵਿਚ ਵਡਮੁੱਲਾ ਯੋਗਦਾਨ ਪਾਇਆ, ਪਰ ਸਮੇਂ ਦੇ ਬੀਤਣ ਨਾਲ ਇਸ ਵਿਚ ਗਿਰਾਵਟ ਆਉਣੀ ਸ਼ੁਰੂ ਹੋ ਗਈ।

ਇਸ ਦਾ ਇਕ ਮੁੱਖ ਕਾਰਨ ਮਸੰਦਾਂ ਦੁਆਰਾ 'ਪੂਜਾ ਦਾ ਧਾਨ' ਖਾਣਾ ਸੀ। ਮਸੰਦ, ਜਿੰਨਾ ਚਿਰ ਆਪਣੀ ਕਿਰਤ ਉੱਤੇ ਗੁਜ਼ਾਰਾ ਕਰਦੇ ਰਹੇ, ਗੁਰੂ ਦੀ ਭੈਅ-ਭਾਵਨੀ ਵਿਚ ਰਹੇ। ਪਰੰਤੂ ਦਸਵੰਧ ਦੇ ਲਗਾਤਾਰ ਵਾਧੇ ਨੇ ਇਨ੍ਹਾਂ ਨੂੰ ਆਪਣੇ ਈਮਾਨ ਤੋਂ ਡਗਮਗਾ ਦਿੱਤਾ। ਦੂਜਾ ਕਾਰਨ, ਇਨ੍ਹਾਂ ਵਿਚ ਕੁਝ ਨਕਲੀ ਮਸੰਦ ਵੀ ਪ੍ਰਵੇਸ਼ ਹੋ ਗਏ, ਜਿਨ੍ਹਾਂ ਨੇ ਸੰਗਤ ਨੂੰ ਗੁੰਮਰਾਹ ਕਰਨਾ ਸ਼ੁਰੂ ਕਰ ਦਿੱਤਾ। ਦਸਵੇਂ ਪਾਤਿਸ਼ਾਹ ਤਕ ਮਸੰਦਾਂ ਦੀ ਹਾਲਤ ਬਹੁਤ ਤਰਸਯੋਗ ਹੋ ਗਈ ਸੀ। ਸੈਨਾਪਤਿ ਦੱਸਦਾ ਹੈ ਕਿ ਸੰਸਾਰ ਦੀ ਕਲਿਆਣ ਹਿੱਤ ਗੁਰੂ ਸਾਹਿਬ ਨੇ ਮਸੰਦਾਂ ਨੂੰ ਦੂਰ ਕੀਤਾ।[੧੪] ਗੁਰੂ ਸਾਹਿਬ ਨੇ ਸੰਗਤ ਨੂੰ ਸਪੱਸ਼ਟ ਤੌਰ ਉੱਤੇ ਮਸੰਦਾਂ ਨੂੰ ਛੱਡਣ ਦਾ ਆਦੇਸ਼ ਦਿੱਤਾ ਅਤੇ ਉਨ੍ਹਾਂ ਨੂੰ ਕਿਹਾ ਕਿ ਉਹ ਦਸਵੰਧ-ਭੇਟਾ ਆਪਣੇ ਘਰ ਹੀ ਰੱਖਣ।[੧੫]

ਅਸਲ ਵਿਚ ਮਸੰਦਾਂ ਦੇ ਉਕਤ ਵਿਵਹਾਰ ਪਿੱਛੇ ਉਨ੍ਹਾਂ ਦਾ ਆਪਣਾ ਸੁਆਰਥ ਸੀ, ਕਿਉਂਕਿ ਉਹ ਆਪ 'ਗੁਰੂ ਕੇ' ਦੀ ਥਾਂ 'ਗੁਰੂ' ਹੀ ਬਣ ਬੈਠੇ ਸਨ।[੧੬] ਇਸ ਕਾਰਨ ਹੀ ਗੁਰੂ ਸਾਹਿਬ ਨੇ ਮਸੰਦਾਂ ਦੀ ਕਾਰ-ਗੁਜ਼ਾਰੀ ਦੇਖਦਿਆਂ ਸਭ ਤੋਂ ਪਹਿਲਾਂ ਸਿੱਖ ਸੰਗਤ ਨੂੰ ਮਸੰਦਾਂ ਤੋਂ ਦੂਰ ਕੀਤਾ:

*ਜੋ ਕਰਿ ਸੇਵ ਮਸੰਦਨ ਕੀ ਕਹੈ ਆਨਿ ਪ੍ਰਸਾਦਿ ਸਬੈ ਮੁਹਿ ਦੀਜੈ।*
*ਜੋ ਕਛੁ ਮਾਲ ਤਵਾਲਯ ਸੋ ਅਬ ਹੀ ਉਠਿ ਭੇਟ ਹਮਾਰੀ ਹੀ ਕੀਜੈ॥*
*ਮੇਰੋ ਈ ਧਯਾਨ ਧਰੋ ਨਿਸਿ ਬਾਸੁਰ ਭੂਲ ਕੈ ਅਉਰ ਕੋ ਨਾਮੁ ਨ ਲੀਜੈ।*
*ਦੀਨੇ ਕੋ ਨਾਮੁ ਸੁਨੈ ਭਜਿ ਰਾਤਹਿ ਲੀਨੇ ਬਿਨਾ ਨਹਿ ਨੈਕੁ ਪ੍ਰਸੀਜੈ॥*[੧੭]

**ਖਾਲਸਾ ਸਿਰਜਣਾ**

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਸ਼ੁਰੂ ਕੀਤਾ ਮਿਸ਼ਨ ਆਪਣੇ ਅੰਤਲੇ ਪੜਾਅ ਉੱਤੇ ਉਸ ਸਮੇਂ ਆਉਂਦਾ ਹੈ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖਾਲਸੇ ਦੀ ਸਿਰਜਣਾ ਕਰਦੇ ਹਨ। ਦੂਜੇ ਸ਼ਬਦਾਂ ਵਿਚ ਖਾਲਸਾ ਸਿਰਜਣਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦਾ ਅੰਤਲਾ ਕਾਰਜ ਸੀ। ਇਸ ਨਾਲ ਗੁਰੂ ਸਾਹਿਬ ਨੇ ਦੱਬੀ-ਕੁਚਲੀ 'ਰਯੀਅਤ' ਵਿਚ ਇਕ ਨਵੀਂ ਰੂਹ ਭਰ ਦਿੱਤੀ, ਜਿਸ ਨਾਲ ਸਮਾਜ ਵਿਚ ਇਕ ਨਵੀਂ ਕ੍ਰਾਂਤੀ ਆਈ।

ਭਾਈ ਕੁਇਰ ਸਿੰਘ ਅਨੁਸਾਰ ਵੈਸਾਖੀ ਵਾਲੇ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤ ਦਾ ਇੱਕ ਵੱਡਾ ਇਕੱਠ ਕੀਤਾ ਤੇ ਭਰੇ ਦੀਵਾਨ ਵਿਚ ਗੁਰੂ ਸਾਹਿਬ ਨੇ ਇਕ ਸੀਸ ਦੀ ਮੰਗ ਕੀਤੀ:

*ਸਨਮੁਖ ਪੂਰਾ ਸਿਖ ਹੈ ਕੋਈ।*
*ਸੀਸ ਭੇਟ ਗੁਰ ਦੇਵੇ ਜੋਈ॥*[੧੮]

ਗੁਰੂ ਸਾਹਿਬ ਨੇ ਤਿੰਨ ਵਾਰ ਆਪਣਾ ਬਚਨ ਦੁਹਰਾਇਆ। ਫਲਸਰੂਪ, ਇਕ ਸਿੱਖ ਗੁਰੂ ਸਨਮੁਖ ਉੱਠਿਆ, ਜਿਸ ਨੂੰ ਗੁਰੂ ਸਾਹਿਬ ਤੰਬੂ ਵਿਚ ਲੈ ਗਏ। ਤੰਬੂ ਵਿੱਚੋਂ

ਗੁਰੂ ਸਾਹਿਬ ਜਦੋਂ ਵਾਪਸ ਆਏ ਤਾਂ ਉਨ੍ਹਾਂ ਦੀ ਕਿਰਪਾਨ ਲਹੂ ਨਾਲ ਭਿੱਜੀ ਹੋਈ ਸੀ। ਖ਼ੂਨ ਦਾ ਪ੍ਰਵਾਹ ਵੇਖ ਕੇ ਕਈਆਂ ਦੇ ਹੌਂਸਲੇ ਡੋਲ ਗਏ। ਗੁਰੂ ਸਾਹਿਬ ਨੇ ਦੂਜੀ ਵਾਰ ਫਿਰ ਇਕ ਸੀਸ ਦੀ ਮੰਗ ਕੀਤੀ। ਗੁਰੂ ਸਾਹਿਬ ਨੇ ਅਜਿਹਾ ਪੰਜ ਵਾਰ ਕੀਤਾ। ਪੰਜ ਸੀਸ ਲੈਣ ਤੋਂ ਬਾਅਦ ਗੁਰੂ ਸਾਹਿਬ ਪੰਜਾਂ ਨੂੰ ਜਿਊਂਦੇ ਜੀਅ ਤੰਬੂ ਤੋਂ ਬਾਹਰ ਲੈ ਕੇ ਆਏ। ਇਸ ਉਪਰੰਤ ਸਤਲੁਜ ਤੋਂ ਜਲ ਮੰਗਵਾ ਕੇ ਸਰਬ ਲੋਹ ਦੇ ਬਾਟੇ ਵਿਚ ਪਾਇਆ ਗਿਆ, ਜਿਸ ਵਿਚ ਪਤਾਸੇ ਪਾਏ। ਪੰਜ ਬਾਣੀਆਂ ਪੜ੍ਹਨ ਉਪਰੰਤ ਤਿਆਰ ਕੀਤਾ 'ਅੰਮ੍ਰਿਤ' ਪੰਜ ਸਿੱਖਾਂ ਨੂੰ ਛਕਾਇਆ ਗਿਆ। ਉਪਰੰਤ ਪੰਜਾਂ ਸਿੰਘਾਂ ਨੂੰ ਰਹਿਤ ਦ੍ਰਿੜ੍ਹ ਕਰਵਾਈ ਗਈ। ਇਨ੍ਹਾਂ ਪੰਜਾਂ ਨੂੰ ਗੁਰੂ ਸਾਹਿਬ ਨੇ 'ਖਾਲਸਾ' ਦਾ ਖ਼ਿਤਾਬ ਦਿੱਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਿਰਜਣਾ ਕਰ ਕੇ ਮਨੁੱਖ ਨੂੰ ਹਰ ਪ੍ਰਕਾਰ ਦੇ ਧਾਰਮਿਕ-ਸਮਾਜਿਕ ਪ੍ਰਬੰਧ ਦੀ ਜਕੜ ਤੋਂ ਮੁਕਤ ਕਰ ਕੇ ਇਕ ਆਦਰਸ਼ ਮਨੁੱਖ ਦੀ ਸਿਰਜਣਾ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਨੁੱਖ ਨੂੰ ਹਰ ਕਰਮ-ਕਾਂਡੀ ਮੁਥਾਜੀ ਤੋਂ ਮੁਕਤ ਕਰਨਾ ਚਾਹੁੰਦੇ ਸਨ। ਖਾਲਸੇ ਦੀ ਸਿਰਜਣਾ ਕਰ ਕੇ ਮਨੁੱਖ ਦੇ ਪੈਰਾਂ ਵਿਚ ਜਾਤ, ਵਰਣ ਜਾਂ ਮਜ਼ਹਬ ਦੀਆਂ ਪਈਆਂ ਬੇੜੀਆਂ ਗੁਰੂ ਸਾਹਿਬ ਨੇ ਕੱਟ ਦਿੱਤੀਆਂ, ਜਿਸ ਕਾਰਨ ਖਾਲਸੇ ਨੂੰ ਕੋਈ ਕਿਰਤ, ਧੰਦਾ ਜਾਂ ਕਾਰਜ ਕਰਨ ਵਿਚ ਸੰਕੋਚ ਨਹੀਂ। ਖਾਲਸੇ ਲਈ ਸਾਰੇ ਬਰਾਬਰ ਹਨ। ਅਮੀਰ-ਗਰੀਬ, ਉੱਚੇ-ਨੀਵੇਂ ਜਾਂ ਜਾਤ-ਨਸਲ ਦਾ ਕੋਈ ਭੇਦ ਖਾਲਸੇ ਲਈ ਮਹੱਤਵ ਨਹੀਂ ਰੱਖਦਾ।

ਅਕਾਲ ਪੁਰਖ ਦੀ ਫੌਜ ਦੇ ਰੂਪ ਵਿਚ ਖਾਲਸੇ ਦਾ ਉਦੇਸ਼ ਨਿਆਂ ਤੇ ਨੇਕੀ ਦੀ ਸਥਾਪਨਾ ਕਰਨਾ ਹੈ। ਹਰ ਜ਼ਾਲਮ ਦੇ ਜ਼ੁਲਮ ਤੋਂ ਨਿਰਭੈ ਹੋ ਕੇ ਇਸ ਕਾਰਜ ਦੀ ਪੂਰਤੀ ਲਈ ਯਤਨਸ਼ੀਲ ਹੋਣਾ ਹੀ ਖਾਲਸੇ ਦਾ ਆਦਰਸ਼ ਹੈ। ਖਾਲਸਾ ਇਸ ਦੁਨੀਆ ਤੋਂ ਨਹੀਂ, ਦੁਨੀਆ ਦੇ ਭੈਅ ਤੋਂ ਮੁਕਤ ਹੋਣ ਵੱਲ ਰੁਚਿਤ ਹੈ। ਇਸ ਦੀ ਅਸਲ ਮੁਕਤੀ ਤਾਂ ਹੱਕ, ਸੱਚ ਤੇ ਨਿਆਂ ਦੇ ਮਾਰਗ 'ਤੇ ਤੁਰਦੇ ਹੋਏ ਆਪਣੇ ਆਪੇ ਨੂੰ ਕੁਰਬਾਨ ਕਰਨਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਆਪਣੇ ਰੂਪ ਵਿਚ ਕਲਪਿਆ ਤੇ ਫੁਰਮਾਇਆ— *ਖਾਲਸਾ ਮੇਰੋ ਰੂਪ ਹੈ ਖਾਸ।*

ਖਾਲਸੇ ਦੀ ਸਿਰਜਣਾ ਦਾ ਇਕ ਮੁੱਖ ਉਦੇਸ਼ ਕਥਿਤ ਨੀਵੀਆਂ ਜਾਤਾਂ ਵਾਲੇ ਮਨੁੱਖਾਂ ਅੰਦਰ ਹਰ ਅਤਿ, ਹਰ ਬਦੀ ਨਾਲ ਟਕਰਾਅ ਜਾਣ ਦਾ ਸਾਹਸ ਭਰਨਾ ਸੀ। ਬਦੀ, ਜ਼ੁਲਮ ਤੇ ਅਨਿਆਂ ਦੇ ਸਰਗਰਮ ਵਿਰੋਧ ਦੇ ਬੀਜ ਗੁਰੂ ਨਾਨਕ ਸਾਹਿਬ ਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਦੀ ਬਾਣੀ ਅਤੇ ਵਿਵਹਾਰ ਦੋਹਾਂ ਵਿਚ ਮਿਲਦੇ ਹਨ। ਖਾਲਸਾ ਸਾਜਣ ਪਿੱਛੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿਚਾਰ ਅਕਾਲ ਪੁਰਖ ਦੇ ਹੁਕਮ ਨੂੰ ਧਰਤੀ ਉੱਤੇ ਸਾਕਾਰ ਕਰਨਾ ਸੀ। ਇਸ ਵਿਚਾਰ ਪਿੱਛੇ ਮੂਲ ਵਿਵੇਕ

ਇਹ ਸੀ ਕਿ ਵਿਅਕਤੀ ਨਿਰਭਉ ਤੇ ਨਿਰਵੈਰ ਹੋ ਕੇ ਸੁਤੰਤਰਤਾ ਦਾ ਆਨੰਦ ਮਾਣਦੇ ਹੋਏ ਪ੍ਰਕਿਰਤੀ, ਪ੍ਰਕਿਰਤਕ ਸ਼ਕਤੀਆਂ, ਸਾਥੀ ਮਨੁੱਖਾਂ ਤੇ ਸਮਾਜ ਨਾਲ ਇਕ-ਸੁਰ ਹੋ ਕੇ ਸ੍ਵੈਮਾਣ ਭਰਪੂਰ ਜੀਵਨ ਜੀਉ ਸਕੇ। ਇਸ ਵਾਸਤੇ ਮਨੁੱਖ ਅਕਾਲ ਪੁਰਖ ਦੇ ਹੁਕਮ ਨੂੰ ਧਰਤੀ ਉੱਤੇ ਵਰਤਾਉਣ ਤੇ ਲਾਗੂ ਕਰਨ ਦਾ ਇਕ ਵਸੀਲਾ ਮਾਤਰ ਹੈ। ਮੌਤ ਦਾ ਭੈਅ ਹੀ ਇੱਕੋ ਐਸੀ ਚੀਜ਼ ਹੈ ਜੋ ਬੰਦੇ ਨੂੰ ਸੁਤੰਤਰਤਾ ਦਾ ਸੰਪੂਰਨ ਆਨੰਦ ਨਹੀਂ ਮਾਣਨ ਦਿੰਦੀ। ਮੌਤ ਦੇ ਭੈਅ ਤੋਂ ਮੁਕਤ ਵਿਅਕਤੀ ਅਸੀਮ ਅਕਾਲ ਪੁਰਖ ਨਾਲ ਇਕਸੁਰ ਹੋ ਜਾਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਤਿਹਾਸਿਕ ਦੌਰ ਤੋਂ ਦ੍ਰਿਸ਼ਟੀਗੋਚਰ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਬਣਾਈ 'ਸੰਗਤਿ' ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਮੇਂ 'ਖਾਲਸਾ' ਰੂਪ ਵਿਚ ਤਬਦੀਲ ਹੁੰਦੀ ਹੈ। ਭਾਈ ਸੁੱਖਾ ਸਿੰਘ ਨੇ ਬੜੇ ਜ਼ੋਰਦਾਰ ਤਰੀਕੇ ਨਾਲ ਇਹ ਸਾਬਤ ਕੀਤਾ ਹੈ ਕਿ ਖਾਲਸਾ, ਪਹਿਲਾਂ ਸਾਜੀ ਹੋਈ ਸੰਗਤ ਦਾ ਹੀ ਰੂਪ ਸੀ। ਇਸ ਦੀ ਤਿਆਰੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਸ਼ੁਰੂ ਹੋ ਗਈ ਸੀ, ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਤਿਮ ਰੂਪ ਦਿੱਤਾ:

*ਜਹਾਂ ਜਹਾਂ ਸੰਗਤ ਗੁਰਪਯਾਰੀ।*
*ਭਈ ਖਾਲਸਾ ਸਰਬ ਸੁ ਸਾਰੀ॥*
*ਲਿਖ ਲਿਖ ਦੀਨੇ ਹੁਕਮ ਪਠਾਈ।*
*ਅਨੈ ਬਚਨ ਸੋਈ ਜਿਨ ਜਾਈ॥*[੧੯]

ਖਾਲਸਾ ਸਾਜਣਾ ਤੋਂ ਬਾਅਦ ਸਿੱਖ ਇਕ ਜਥੇਬੰਦਕ ਢਾਂਚੇ ਵਿਚ ਬੱਝ ਗਏ। ਉਨ੍ਹਾਂ ਦੀ ਸਮੁੱਚੀ ਜੀਵਨ-ਸ਼ੈਲੀ ਇਕ ਨਵੇਂ ਰੂਪ ਵਿਚ ਸਾਹਮਣੇ ਆਈ। ਸ੍ਰੀ ਅਨੰਦਪੁਰ ਸਾਹਿਬ, ਖਾਲਸੇ ਲਈ ਇਕ ਅਜਿਹਾ ਨਗਰ-ਰਾਜ ਬਣਿਆ ਜਿਹੜਾ ਜ਼ਬਰ-ਜੁਲਮ ਦੇ ਖ਼ਿਲਾਫ ਲੜਨ/ਮਰਨ ਲਈ ਸਿੱਖਾਂ ਦੇ ਮਨਾਂ ਵਿਚ ਪੱਕੇ ਤੌਰ ਉੱਤੇ ਘਰ ਕਰ ਗਿਆ। ਇਸ ਸੰਦਰਭ ਵਿਚ 'ਖਾਲਸਾ' ਇਕ ਸੰਸਥਾ ਵਜੋਂ ਉਭਰ ਕੇ ਸਾਹਮਣੇ ਆਇਆ, ਜਿਹੜਾ ਜ਼ਬਰ-ਜ਼ੁਲਮ ਅਤੇ ਮਨੁੱਖਤਾ ਵਿਰੋਧੀ ਗੱਲਾਂ ਦੇ ਵਿਰੋਧ ਵਿਚ ਇਕ ਐਲਾਨੀਆ ਸੰਘਰਸ਼ ਸੀ।

**ਜੰਗਾਂ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜਿਸ ਸਮੇਂ ਗੁਰਿਆਈ ਪ੍ਰਾਪਤ ਹੋਈ, ਉਸ ਸਮੇਂ ਹਾਲਾਤ ਬਹੁਤ ਨਾਜ਼ੁਕ ਸਨ। ਇਸ ਸਮੇਂ ਤਕ ਸਿੱਖ ਪੰਥ ਦਾ ਇਨਕਲਾਬੀ ਉਤਾਰ ਹੋ ਚੁਕਿਆ ਸੀ, ਜਿਸ ਤੋਂ ਮੁਗ਼ਲ ਸਲਤਨਤ ਤੇ ਈਰਖਾਲੂ ਧਿਰਾਂ ਬਹੁਤ ਦੁਖੀ ਸਨ। ਫਲਸਰੂਪ, ਗੁਰੂ ਸਾਹਿਬ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਮਿਸ਼ਨ ਨੂੰ ਸੰਪੂਰਨਤਾ ਬਖਸ਼ਣ ਲਈ ੧੪ ਜੰਗਾਂ ਲੜੀਆਂ।[੨੦]

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ

ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ੧੬੦੪ ਈ. ਵਿਚ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਸੰਪਾਦਨਾ ਕਰਨ ਨਾਲ ਧਰਮ-ਗ੍ਰੰਥਾਂ ਦੇ ਇਤਿਹਾਸ ਵਿਚ ਇਕ ਨਵਾਂ ਅਧਿਆਇ ਸ਼ੁਰੂ ਹੁੰਦਾ ਹੈ। ਸਿੱਖ ਸਿਧਾਂਤ ਅਨੁਸਾਰ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਬਾਣੀ ਅਕਾਲ ਪੁਰਖ ਕੋਲੋਂ ਸਿੱਧੀ ਆਈ ਹੈ।[੨੧] ਗੁਰੂ ਸਾਹਿਬਾਨ ਅਤੇ ਅਕਾਲ ਪੁਰਖ ਦਰਮਿਆਨ ਕੋਈ ਵਿਚੋਲਾ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਬਾਣੀਕਾਰਾਂ ਦੁਆਰਾ ਵੱਖ-ਵੱਖ ਸਮੇਂ 'ਤੇ ਉਚਾਰਨ ਕੀਤੀ ਗਈ, ਜਿਸ ਨੂੰ ਸਿਧਾਂਤਕ ਪੱਧਰ ਉੱਤੇ ਪਹਿਲੋਂ ਹੀ ਗੁਰੂ ਵਜੋਂ ਪ੍ਰਵਾਨ ਕੀਤਾ ਜਾ ਚੁਕਿਆ ਹੈ, ਜਿਸ ਬਾਰੇ ਅਸੀਂ ਚਰਚਾ ਕਰ ਆਏ ਹਾਂ। ਦਸ ਗੁਰੂ ਸਾਹਿਬਾਨ ਸਰੀਰਕ ਤੌਰ 'ਤੇ ਬੇਸ਼ਕ ਹੁਣ ਮੌਜੂਦ ਨਹੀਂ, ਪਰ ਉਨ੍ਹਾਂ ਦੁਆਰਾ ਦਿੱਤਾ ਉਪਦੇਸ਼ ਹਮੇਸ਼ਾਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਵਿਦਮਾਨ ਰਹੇਗਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੇ ਅੰਤਲੇ ਦਿਨਾਂ ਬਾਰੇ ਜਿਨ੍ਹਾਂ ਇਤਿਹਾਸਕਾਰਾਂ ਨੇ ਜ਼ਰਾ ਵੀ ਵਿਸਥਾਰ ਨਾਲ ਵਰਣਨ ਕੀਤਾ ਹੈ, ਇਸ ਤੱਥ ਨਾਲ ਸਹਿਮਤ ਹਨ ਕਿ ਗੁਰੂ ਸਾਹਿਬ ਨੇ ਦੱਖਣ ਵਿਚ ਨਾਂਦੇੜ ਦੇ ਅਸਥਾਨ 'ਤੇ ੭ ਅਕਤੂਬਰ, ਸੰਨ ੧੭੦੮ ਈ. ਨੂੰ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਰਸਮੀ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ (ਜਿਸ ਵਿਚ 'ਸਬਦ' ਸਮਾਇਆ ਹੈ), ਨੂੰ ਦਸਾਂ ਪਾਤਸ਼ਾਹੀਆਂ ਤੋਂ ਬਾਅਦ ਸਿੱਖਾਂ ਦਾ ਸਦੀਵੀ ਗੁਰੂ ਥਾਪ ਕੇ ਗੁਰਿਆਈ ਬਖ਼ਸ਼ੀ।

ਗੁਰੂ ਸਾਹਿਬ ਨੇ ਆਪ ਹੀ ਪੰਜਵੇਂ ਸਰੂਪ ਵਿਚ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਸੰਪਾਦਨਾ ਕੀਤੀ, ਉਪਰੰਤ ਦਸਵੇਂ ਜਾਮੇਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਸ਼ਾਮਲ ਕਰ ਕੇ ਕਿਸੇ ਵਾਧ-ਘਾਟ ਹੋਣ ਦੀ ਸੰਭਾਵਨਾ ਉੱਤੇ ਪੱਕੀ ਰੋਕ ਲਗਾ ਦਿੱਤੀ ਸੀ। ਉਨ੍ਹਾਂ ਨੇ ਗ੍ਰੰਥ-ਪੰਥ ਦੀ ਗੁਰਤਾ ਵਿਚ ਆਪਣਾ ਰੂਪ ਵਟਾ ਕੇ ਸਿੱਖਾਂ ਦੀ ਅਗਵਾਈ ਲਈ ਆਪਣੀ ਜੋਤਿ-ਜੁਗਤਿ ਨੂੰ ਸਦਾ ਥਿਰ ਕਰ ਦਿੱਤਾ, ਤਾਂ ਕਿ ਭਵਿੱਖ ਵਿਚ ਗੁਰੂ ਅਵਤ੍ਰਣ ਦੀ ਕਦੇ ਲੋੜ ਮਹਿਸੂਸ ਹੀ ਨਾ ਹੋਵੇ ਅਤੇ ਗੁਰੂ ਆਪਣੇ ਸੇਵਕਾਂ ਦੇ ਸਦਾ ਅੰਗ-ਸੰਗ ਰਹੇ। ਇਸ ਤਰ੍ਹਾਂ ਸਿੱਖਾਂ ਦਾ ਵਿਸ਼ਵਾਸ ਹੈ ਕਿ ਨਾਨਕ-ਜੋਤ ਸਦਾ ਲਈ ਗੁਰੂ-ਗ੍ਰੰਥ, ਗੁਰੂ-ਪੰਥ ਵਿਚ ਨਿਵਾਸ ਕਰ ਰਹੀ ਹੈ। ਇਹ ਜੋਤ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਗ੍ਰੰਥ-ਪੰਥ ਦੀ ਗੁਰਿਆਈ ਤਕ, ਕਈ ਰੂਪਾਂ ਵਿਚ ਸਿੱਖਾਂ ਦਾ ਮਾਰਗ-ਦਰਸ਼ਨ ਕਰਦੀ ਰਹੀ ਹੈ। ਵਰਣਨਯੋਗ ਹੈ ਕਿ ਸਰੀਰਕ ਰੂਪ ਬਦਲਣ (ਸਰੀਰ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਵਿਚ ਪਰਿਵਰਤਿਤ ਹੋਣ) ਨਾਲ ਗੁਰੂ-ਜੋਤ ਦੀ ਏਕਤਾ ਭੰਗ ਨਹੀਂ ਹੋਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਮਿਲਣ ਦੇ ਇਤਿਹਾਸਿਕ ਸੱਚ ਦੀ ਪੁਸ਼ਟੀ

ਵਿਚ ਫ਼ਾਰਸੀ, ਪੰਜਾਬੀ, ਉਰਦੂ ਤੇ ਅੰਗਰੇਜ਼ੀ ਲਿਖਤਾਂ ਦੇ ਕਾਫੀ ਭੰਡਾਰ ਸਾਡੇ ਕੋਲ ਮੌਜੂਦ ਹਨ, ਪਰੰਤੂ ਇੱਥੇ ਅਸੀਂ ਲੇਖ ਦੀ ਸੀਮਾ ਨੂੰ ਦੇਖਦੇ ਹੋਏ ਕੇਵਲ ਦੋ ਸਰੋਤਾਂ ਵਿੱਚੋਂ ਹਵਾਲੇ ਅੰਕਤ ਕਰ ਰਹੇ ਹਾਂ :

**ਭੱਟ ਵਹੀਆਂ**

'ਭੱਟ ਵਹੀਆਂ' ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਬਾਰੇ ਇਉਂ ਸਪਸ਼ਟ ਜ਼ਿਕਰ ਹੈ:

*ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾਂ... ਸੰਮਤ ੧੭੬੫ ਕਾਰਤਕ ਮਾਂਹ ਕੀ ਚਉਥ ਸ਼ੁਕਲਾ ਪਖੇ ਬੁਧਵਾਰ ਕੇ ਦਿਹੁ ਦੈਆ ਸਿੰਘ ਸੇ ਬਚਨ ਹੋਆ ਗ੍ਰੰਥ ਸਾਹਿਬ ਲੈ ਆਉ ਬਚਨ ਪਾਇ ਦੈਆ ਸਿੰਘ ਗ੍ਰੰਥ ਜੀ ਲੈ ਆਏ। ਗੁਰੂ ਜੀ ਪਾਂਚ-ਪੈਸੇ ਨਲੀਏਰ ਰਾਖ ਕੇ-ਮਥਾ ਟੇਕਾ। ਸਰਬਤ ਸੇ ਕਹਾ ਮੇਰਾ ਬਚਨ ਹੈ-ਮੇਰੀ ਜਗ੍ਹਾ ਆਗੇ-ਸੇ ਗੁਰੂ-ਸ੍ਰੀ ਗ੍ਰੰਥ ਸਾਹਿਬ ਕੋ ਜਾਨਨਾਂ। ਜੋ ਸਿਖ ਜਾਨੇਗਾ-ਤਿਸ ਕੀ ਘਾਲ ਥਾਂਇ ਪਏਗੀ। ਗੁਰੂ ਬਹੁੜੀ ਕਰੇਗਾ।*[22]

**ਸ੍ਰੀ ਸਰਬ ਲੋਹ ਗ੍ਰੰਥ**

'ਸ੍ਰੀ ਸਰਬਲੋਹ ਗ੍ਰੰਥ' ਵਿਚ ਗੁਰੂ ਗ੍ਰੰਥ ਸਾਹਿਬ ਦੀ ਗੁਰਿਆਈ ਸੰਬੰਧੀ ਸਪੱਸ਼ਟ ਹਵਾਲੇ ਮਿਲਦੇ ਹਨ:

*ਦੁਤੀ ਰੂਪ ਸ੍ਰੀ ਗੁਰੁ ਗ੍ਰੰਥਾ।*
*ਦਾਸ ਗੋਬਿੰਦ ਫਤਹਿ ਸਤਿਗੁਰ ਕੋ ਖਾਲਸਾ ਗਰੰਥ ਗੁਰੂ ਰੂਪ ਬਧੰਤਾ॥*
*ਦੋਹਰਾ॥ ਸਭ ਗੁਰ ਪਰਗਟ ਭਏ ਪੂਰਨ ਹਰਿ ਅਵਤਾਰ।*
*ਜਗ ਮਗ ਜੋਤਿ ਬਿਰਾਜ ਹੀ ਸ੍ਰੀ ਗੁਰੂ ਗਰੰਥ ਮਝਾਰ॥*
*ਜੋ ਦਰਸਿਓ ਚਹਿ ਗੁਰੂ ਕੋ ਸੋ ਦਰਸੇ ਗੁਰੂ ਗਰੰਥ।*
*ਪਢੇ ਸੁਨੇ ਸ੍ਵਾਰਥ ਲਹੈ ਪ੍ਰਮਾਰਥ ਕੋ ਪੰਥ॥*
*ਵਾਹਿਗੁਰੂ ਗੁਰੂ ਗਰੰਥ ਜੀ ਉਤੇ ਜਹਾਜ ਉਦਾਰ।*
*ਜੋ ਸਰਧਾ ਧਰ ਸੇਵਹੇ ਸੋ ਉਤਰੇ ਭਵ ਪਾਰ॥*[23]

ਉਪਰੋਕਤ ਸਰੋਤਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਦੇ ਅੰਤਲੇ ਸਮੇਂ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਰਸਮੀ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਬਖਸ਼ੀ।

ਸਾਰ ਵਜੋਂ ਅਸੀਂ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਤਿਹਾਸਿਕ ਪ੍ਰਗਟਾਅ ਦੈਵੀ ਮਿਸ਼ਨ ਅਧੀਨ ਸੀ। ਇਹ ਮਿਸ਼ਨ ਪੂਰਾ ਕਰਨ ਲਈ ਗੁਰੂ ਸਾਹਿਬਾਨ ਨੂੰ ੨੩੯ ਸਾਲ (੧੪੬੯ ਤੋਂ ੧੭੦੮ ਈ.) ਦਾ ਸਮਾਂ ਲਗਿਆ। ਇਸ ਤਹਿਤ ਗੁਰੂ ਸਾਹਿਬਾਨ ਨੇ ਮਨੁੱਖ ਦੀ ਹਰ ਪ੍ਰਕਾਰ ਦੀ ਗ਼ੁਲਾਮੀ ਕੱਟ ਕੇ ਉਸ ਨੂੰ ਇੱਜ਼ਤ-ਮਾਣ ਨਾਲ ਜਿਊਣਾ ਸਿਖਾਇਆ। ਗੁਰੂ ਸਾਹਿਬਾਨ ਦੁਆਰਾ ਕੀਤੇ ਸਮੁੱਚੇ ਕਾਰਜ ਉਨ੍ਹਾਂ ਦੀ ਜੁਗਤਿ ਦਾ ਹੀ ਪ੍ਰਗਟਾਵਾ ਸੀ। ਉਹ

ਚਾਹੁੰਦੇ ਸਨ ਕਿ 'ਪੰਥ' ਹੇਠ ਇਕੱਠੇ ਹੋ ਰਹੇ ਲੋਕਾਂ ਨੂੰ ਪਰੰਪਰਾਗਤ ਰੀਤਾਂ ਤੋਂ ਦੂਰ ਰੱਖ ਕੇ, ਉਨ੍ਹਾਂ ਨੂੰ ਇਕ ਨਵਾਂ ਭਾਈਚਾਰਾ ਸਥਾਪਿਤ ਕਰਨ ਵਿਚ ਸਫ਼ਲਤਾ ਪ੍ਰਾਪਤ ਹੋ ਸਕੇ।

## ਹਵਾਲੇ ਅਤੇ ਟਿੱਪਣੀਆਂ

੧. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ-੨), (ਸੰਪਾ.), ਡਾ. ਉੱਤਮ ਸਿੰਘ (ਭਾਟੀਆ), ਭਾਸ਼ਾ ਵਿਭਾਗ ਪੰਜਾਬ, ੧੯੯੯ (ਤੀਜੀ ਵਾਰ), ਸਾਖੀ/ਬੰਦ/ਪੰਨਾ - ੧੮/੨੯-੩੦/੭੦੯.

੨. ਭਾਈ ਸੁੱਖਾ ਸਿੰਘ, *ਗੁਰਬਿਲਾਸ ਪਾ: ੧੦,* (ਸੰਪਾ.), ਡਾ. ਗੁਰਸ਼ਰਨ ਕੌਰ ਜੱਗੀ, ਭਾਸ਼ਾ ਵਿਭਾਗ, ਪਟਿਆਲਾ, ੧੯੮੯ (ਦੂਜੀ ਵਾਰ), ਅਧਿਆਇ/ਬੰਦ/ਪੰਨਾ - ੫/੫/੫੭.

੩. ਭਾਈ ਕੁਇਰ ਸਿੰਘ, *ਗੁਰਬਿਲਾਸ ਪਾ: ੧੦,* (ਸੰਪਾ.), ਸ਼ਮਸ਼ੇਰ ਸਿੰਘ ਅਸ਼ੋਕ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਅਧਿਆਇ/ਬੰਦ/ਪੰਨਾ - ੧੦/੨੮/੧੨੪.

੪. *ਉਹੀ,* ਅਧਿਆਇ/ਬੰਦ/ਪੰਨਾ - ੨੧/੨/੨੫੭.

੫. *ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੭੩੦ ; *ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੮ ; *ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥* ਉਹੀ, ੧੦੭੦-੭੧.

੬. *ਗਿਆਨਨ ਮੈ ਗਿਆਨ ਅਰੁ ਧਿਆਨਨ ਮੈ ਧਿਆਨ ਗੁਰ ਸਕਲ ਧਰਮ ਮੈ ਗ੍ਰਿਹਸਤੁ ਪ੍ਰਧਾਨ ਹੈ॥* ਸੇਵਾ ਸਿੰਘ (ਭਾਈ), *ਕਬਿੱਤ ਸਵਯੇ ਭਾਈ ਗੁਰਦਾਸ ਜੀ ਸਟੀਕ,* ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੨੦੦੧ (ਤੀਜੀ ਵਾਰ), ੩੭੬.

੭. Joachim Wach, *Types of Religious Experience* (Christian and Non-Christian), University Press, Chicago, 1951, pp. 30-36.

੮. ਭੰਗਾਣੀ, ਨਦੌਣ, ਹੁਸੈਨੀ, ਬਸਾਲੀ, ਕਲਮੋਟ, ਅਨੰਦਪੁਰ (੩), ਚਮਕੌਰ, ਮੁਕਤਸਰ, ਬਘੌਰ, ਆਗਰਾ, ਕਲਮੌਰ ਅਤੇ ਨਿਰਮੋਹ।

੯. 'ਮਸੰਦ' ਸ਼ਬਦ ਫਾਰਸੀ ਦੇ ਸ਼ਬਦ 'ਮਸਨਦ' ਤੋਂ ਬਣਿਆ ਹੈ, ਜਿਸ ਦਾ ਭਾਵ ਉੱਚੀ ਥਾਂ ਹੈ। ਇਸ ਲਈ 'ਗੱਦੀ' ਸ਼ਬਦ ਵੀ ਵਰਤਿਆ ਜਾਂਦਾ ਸੀ। ਸਿੱਖ ਪ੍ਰਚਾਰਕ ਜੋ ਗੁਰੂ ਸਾਹਿਬਾਨ ਦੇ ਪ੍ਰਤੀਨਿਧ ਸਨ, ਉਨ੍ਹਾਂ ਨੂੰ ਸੰਗਤ ਵਿਚ ਉੱਚੇ ਆਸਣਾਂ ਜਾਂ ਗੱਦੀ ਉੱਤੇ ਬਿਠਾਇਆ ਜਾਂਦਾ ਸੀ। ਉਨ੍ਹਾਂ ਨੂੰ ਮਸਨਦ ਜਾਂ ਮਸੰਦ ਕਿਹਾ ਜਾਂਦਾ ਸੀ। ਇਨ੍ਹਾਂ ਦਾ ਇਕ ਹੋਰ ਨਾਮ ਰਾਮ ਦਾਸ ਵੀ ਪ੍ਰਚਲਿਤ ਸੀ। ਵੇਖੋ: *ਸਿੱਖ ਇਤਿਹਾਸ,* ਪੰਨਾ ੨੭, ਫੁਟ ਨੋਟ ੫੪.

੧੦. ਗੋਕਲ ਚੰਦ ਨਾਰੰਗ, *ਸਿੱਖ ਮਤ ਦਾ ਪਰਿਵਰਤਨ,* (ਪੰਜਾਬੀ ਅਨੁ.), ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੯, ਪੰਨਾ ੩੨, ਫੁਟ ਨੋਟ ੧ .

੧੧. *ਗੁਰਮੁਖਿ ਵਡਿਆ ਵਡੇ ਮਸੰਦਾ॥ ਵਾਰਾਂ ਭਾਈ ਗੁਰਦਾਸ,* ਵਾਰ/ਪਉੜੀ - ੧੧/੨੨.

੧੨. ਜ਼ਿਕਰਯੋਗ ਹੈ ਮੁਗ਼ਲ-ਪ੍ਰਬੰਧ ਵਿਚ ਬਾਦਸ਼ਾਹ ਆਪਣੇ ਅਹਿਲਕਾਰਾਂ ਤੋਂ ਨਜ਼ਰਾਨੇ ਭੇਂਟ ਲੈਂਦਾ ਸੀ।

ਇਸ ਸੰਦਰਭ ਵਿਚ ਕਈ ਵਿਦਵਾਨ (*ਸਿੱਖ ਮਤ ਦਾ ਪਰਿਵਰਤਨ,* ਪੰਨਾ ੩੨) ਗੁਰੂ-ਘਰ ਵਿਚ ਆਉਣ ਵਾਲੇ ਦਸਵੰਧ ਨੂੰ ਵੀ ਉਕਤ ਪ੍ਰਬੰਧ ਨਾਲ ਜੋੜ ਕੇ ਵੇਖਦੇ ਹੋਏ ਇਸ ਨੂੰ ਸੰਗਤਾਂ ਉੱਤੇ ਲੱਗਿਆ 'ਕਰ' (Tax) ਸਮਝਦੇ ਹਨ। ਅਸਲ ਵਿਚ 'ਦਸਵੰਧ' ਸਿੱਖ ਸੰਗਤਾਂ ਦੁਆਰਾ ਕੀਤੀ ਸੱਚੀ-ਸੁੱਚੀ ਕਿਰਤ ਕਮਾਈ ਦਾ ਦਸਵਾਂ ਭਾਗ (ਹਿੱਸਾ) ਹੁੰਦਾ ਹੈ, ਜਿਹੜਾ ਉਹ ਆਪਣੀ ਸ੍ਵੈ-ਇੱਛਾ ਨਾਲ ਗੁਰੂ-ਘਰ ਵਿਚ ਦਿੰਦੇ ਸਨ। ਇਤਿਹਾਸ ਵਿਚ ਇਕ ਵੀ ਕੋਈ ਅਜਿਹਾ ਹਵਾਲਾ ਪ੍ਰਾਪਤ ਨਹੀਂ, ਜਿੱਥੇ ਗੁਰੂ-ਘਰ ਵਿੱਚੋਂ ਕਿਸੇ ਨੇ ਜ਼ਬਰੀ/ਮਜ਼ਬੂਰ ਕਰ ਕੇ ਦਸਵੰਧ ਪ੍ਰਾਪਤ ਕੀਤਾ ਹੋਵੇ। ਸੰਗਤਾਂ ਵੱਲੋਂ ਆਪਣੀ ਖੁਸ਼ੀ ਨਾਲ ਮਸੰਦਾਂ ਨੂੰ ਦਿੱਤਾ 'ਦਸਵੰਧ' ਪੈਸਾ/ ਫਸਲ/ ਜਾਂ ਕਿਸੇ ਹੋਰ ਪਦਾਰਥ ਦੇ ਰੂਪ ਵਿਚ ਹੁੰਦਾ ਸੀ।

੧੩. ਹਰਚੰਦ ਸਿੰਘ ਬੇਦੀ (ਸੰਪਾ.), 'ਨਾਨਕ ਪੰਥੀ', *ਡਾ. ਗੰਡਾ ਸਿੰਘ ਦੀ ਸਿੱਖ ਇਤਿਹਾਸ ਸਰੋਤ ਪੁਸਤਕ,* ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ, ੨੦੦੦, ਪੰਨਾ ੧੫੭.

੧੪. *ਜਗਤ ਉਧਾਰਨ ਕਾਰਨੇ ਸਤਿਗੁਰ ਕੀਓ ਬਿਚਾਰ।*
*ਕਰ ਮਸੰਦ ਤਵ ਦੂਰ ਸਬ ਨਿਰਮਲ ਕਰ ਸੰਸਾਰ। ਸ੍ਰੀ ਗੁਰ ਸੋਭਾ,* ਅਧਿਆਇ/ਬੰਦ/ਪੰਨਾ - ੫/੧੩੧/੭੯.

੧੫. *ਮੰਨਤ ਗੋਲਕ ਅਰ ਦਸਵੰਧ। ਘਰਿ ਮੈ ਰਾਖੋ ਤਜੋ ਮਸੰਦ।*
*ਭੇਟ ਕਾਰ ਸਤਿਗੁਰ ਕੀ ਹੋਇ। ਜਾਇ ਹਜੂਰਿ ਚੜ੍ਹਾਵੈ ਸੋਇ। ਉਹੀ,* ੫/੧੪੧/੮੦.

੧੬. ਰਣਧੀਰ ਸਿੰਘ (ਸੰਪਾ.), *ਪ੍ਰੇਮ ਸੁਮਾਰਗ ਗ੍ਰੰਥ,* ਨਿਊ ਬੁੱਕ ਕੰਪਨੀ, ਜਲੰਧਰ, ੨੦੦੦ (ਤੀਜੀ ਵਾਰ), ਪੰਨਾ ੧੦.

੧੭. *ਸ਼ਬਦਾਰਥ ਦਸਮ ਗ੍ਰੰਥ ਸਾਹਿਬ* (ਪੋਥੀ ਤੀਜੀ ), (ਸੰਪਾ.), ਭਾਈ ਰਣਧੀਰ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫ (ਤੀਜਾ ਸੰਸਕਰਣ), ਪੰਨਾ ੧੨੨੨.

੧੮. ਕੁਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦,* (ਸੰਪਾ.), ਸ਼ਮਸ਼ੇਰ ਸਿੰਘ ਅਸ਼ੋਕ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੯ (ਤੀਜੀ ਵਾਰ), ਅਧਿਆਇ/ਬੰਦ/ਪੰਨਾ - ੯/੧੦/੧੦੮.

੧੯. ਭਾਈ ਸੁੱਖਾ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦,* (ਸੰਪਾ.), ਡਾ. ਗੁਰਸ਼ਰਨ ਕੌਰ ਜੱਗੀ, ਭਾਸ਼ਾ ਵਿਭਾਗ, ਪਟਿਆਲਾ, ੧੯੮੯ (ਦੂਜੀ ਵਾਰ), ਅਧਿਆਇ/ਬੰਦ/ਪੰਨਾ - ੧੨/੧੩੯/੧੮੧.

੨੦. ਭੰਗਾਣੀ, ਨਦੌਣ, ਹੁਸੈਨੀ, ਬਸਾਲੀ, ਕਲਮੋਟ, ਅਨੰਦਪੁਰ (੩), ਚਮਕੌਰ, ਮੁਕਤਸਰ, ਬਘੌਰ, ਆਗਰਾ, ਕਲਮੌਰ ਅਤੇ ਨਿਰਮੋਹ।

੨੧. *ਧੁਰ ਕੀ ਬਾਣੀ ਆਈ...॥* ਸ੍ਰੀ ਗੁਰੂ ਗ੍ਰੰਥ ਸਾਹਿਬ, ੬੨੮.

੨੨. *ਭਟ ਵਹੀ ਮੁਲਤਾਨੀ ਸਿੰਧੀ ਖਾਤਾ ਜਲਹਾਨੋ ਕਾ।*

੨੩. *ਸ੍ਰੀ ਸਰਬ ਲੋਹ ਗ੍ਰੰਥ ਸਾਹਿਬ ਜੀ* (ਭਾਗ ਦੂਜਾ), ਪੰਨਾ ੪੯੭. ■

# ਭਗਤ ਨਾਮਦੇਵ ਜੀ ਦੀ ਵਿਚਾਰਧਾਰਾ

*-ਪ੍ਰੋ. ਗੁਰਚਰਨ ਸਿੰਘ**

ਭਗਤ ਸਾਹਿਬਾਨ ਇਨਸਾਨੀਅਤ ਦੇ ਪੱਥ-ਪ੍ਰਦਰਸ਼ਕ ਬਣ ਕੇ ਪਖੰਡ, ਧਾਰਮਿਕ ਆਡੰਬਰ, ਫੋਕੇ ਕਰਮ-ਕਾਂਡ ਤੇ ਵਹਿਮਾਂ-ਭਰਮਾਂ ਦੇ ਵਿਰੁੱਧ ਜਨ-ਅੰਦੋਲਨ ਦੇ ਸੂਤਰਧਾਰ ਬਣੇ। ਉਨ੍ਹਾਂ ਦੇ ਪਵਿੱਤਰ ਬੋਲ ਸਦੀਵੀ ਸੱਚ ਦੇ ਪ੍ਰਤੀਕ ਬਣ ਕੇ ਮਨੁੱਖਤਾ ਨੂੰ ਜੀਵਨ-ਸੇਧ ਬਖਸ਼ਦੇ ਹਨ ਬਾਣੀ ਦਾ ਫੁਰਮਾਨ ਹੈ:

*ਉਤਮ ਸਲੋਕ ਸਾਧ ਕੇ ਬਚਨ ॥ ਅਮੁਲੀਕ ਲਾਲ ਏਹਿ ਰਤਨੁ ॥ (ਪੰਨਾ ੨੯੫)*

'ਭਗਤੀ ਲਹਿਰ' ਅਧਿਆਤਮਿਕ, ਸਿਧਾਂਤਕ ਤੇ ਵਿਹਾਰਕ ਪੱਖ ਤੋਂ ਸਮੁੱਚੇ ਸਮਾਜ ਲਈ ਕ੍ਰਾਂਤੀਕਾਰੀ ਸੰਦੇਸ਼ ਲੈ ਕੇ ਆਈ। ਸਮੇਂ ਦੇ ਹਾਕਮਾਂ ਤੇ ਧਰਮ ਦੇ ਠੇਕੇਦਾਰਾਂ ਦੇ ਜ਼ੁਲਮਾਂ ਦੇ ਸਤਾਏ ਲੋਕ 'ਭਗਤੀ ਲਹਿਰ' ਤੋਂ ਬਹੁਤ ਪ੍ਰਭਾਵਿਤ ਹੋਏ। ਇਨ੍ਹਾਂ ਭਗਤ ਸਾਹਿਬਾਨ ਨੇ ਮਨੁੱਖਤਾ ਦੇ ਪਹਿਰੇਦਾਰ ਬਣ ਕੇ ਭਾਰਤ ਦੇ ਹਰ ਕੋਨੇ ਵਿਚ ਜਾ ਕੇ ਮਨੁੱਖੀ ਕਦਰਾਂ-ਕੀਮਤਾਂ ਦਾ ਪ੍ਰਚਾਰ ਲੋਕ-ਬੋਲੀ ਰਾਹੀਂ ਕਰਨ ਦਾ ਮਾਣ ਪ੍ਰਾਪਤ ਕੀਤਾ।

ਸ਼੍ਰੋਮਣੀ ਭਗਤ ਨਾਮਦੇਵ ਜੀ ਮਹਾਰਾਸ਼ਟਰ ਦੇ ਪਿੰਡ ਨਰਸੀ ਬਾਹਮਣੀ ਵਿਚ ੨੬ ਅਕਤੂਬਰ, ੧੨੭੦ ਈ. ਨੂੰ ਪਿਤਾ ਸ੍ਰੀ ਦਾਮਸੇਠ ਅਤੇ ਮਾਤਾ ਗੋਨਾ ਬਾਈ ਦੇ ਗ੍ਰਿਹ ਵਿਖੇ ਜਨਮ ਲੈ ਕੇ ਆਪਣੇ ਸਮਕਾਲੀ ਮਹਾਨ ਸੰਤਾਂ-ਗਿਆਨੇਸ਼ਵਰ, ਮੁਕਤਾ ਬਾਈ, ਗੋਰ ਘੁਮਿਆਰ, ਤ੍ਰਿਲੋਚਣ, ਵਿਸੋਬਾਖੇਚਰ ਦੀ ਸੰਗਤ ਕਰ ਕੇ ਜੋ ਗਿਆਨ ਤੇ ਅਨੁਭਵ ਪ੍ਰਾਪਤ ਕੀਤਾ, ਉਸ ਦਾ ਸੰਚਾਰ ਸਮੁੱਚੇ ਭਾਰਤ ਵਿਚ ਕਰਨ ਦਾ ਯਤਨ ਕੀਤਾ। ਉਨ੍ਹਾਂ ਦੇ ਪ੍ਰਚਾਰ ਦੌਰੇ ਕੰਨਿਆ-ਕੁਮਾਰੀ ਤੋਂ ਹਿਮਾਲਾ, ਪਟਨਾ ਤੋਂ ਪਿਸ਼ਾਵਰ ਤਕ ਪ੍ਰਸਿੱਧ ਹਨ। ਭਗਤ ਨਾਮਦੇਵ ਜੀ ਅਨੁਸਾਰ ਕਣ-ਕਣ ਵਿਚ ਪਰਮਾਤਮਾ ਨੂੰ ਰਮਿਆ ਵੇਖਣਾ ਹੀ ਦਿੱਬ ਦ੍ਰਿਸ਼ਟੀ ਹੈ- ਬ੍ਰਹਮ ਗਿਆਨ ਹੈ:

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥ (ਪੰਨਾ ੯੮੮)*

ਸੰਤ-ਭਗਤ ਕਿਸੇ ਵਿਸ਼ੇਸ਼ ਜਾਤ, ਧਰਮ, ਫਿਰਕੇ ਜਾਂ ਨਸਲ ਦੇ ਧਾਰਕ ਨਹੀਂ ਹੁੰਦੇ, ਉਹ ਤਾਂ ਇਨਸਾਨੀ, ਧਰਮ ਮਾਨਵਤਾ ਦੇ ਪ੍ਰਚਾਰਕ ਹੁੰਦੇ ਹਨ, ਭਗਤ ਜੀ ਫੁਰਮਾਉਂਦੇ ਹਨ :

*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ (ਪੰਨਾ ੮੭੪)*

ਇਹ ਸਾਵਾਂਪਣ ਜੀਵਨ ਦੀ ਅਹਿਮ ਪ੍ਰਾਪਤੀ ਹੁੰਦੀ ਹੈ। ਭਗਤ ਨਾਮਦੇਵ ਜੀ ਦੀ ਕੀਰਤੀ ਚਾਰੇ ਪਾਸੇ ਫ਼ੈਲ ਗਈ। ਭਗਤ ਨਾਮਦੇਵ ਜੀ ਕਿਰਤ ਕਰਨ, ਵੰਡ ਛਕਣ ਤੇ ਨਾਮ ਜਪਣ ਦੇ ਪ੍ਰਬਲ ਪ੍ਰਵਰਤਕ ਸਨ। ਇਸ ਲਈ ਭਗਤ ਕਬੀਰ ਜੀ

*#੧੨੧੦, ਦਸਮੇਸ਼ ਨਗਰ, ਭਵਾਨੀਗੜ੍ਹ, (ਸੰਗਰੂਰ)—੧੪੮੦੨੬; ਮੋ. ੯੪੧੭੭-੬੦੦੯੯

ਸ਼ਰਧਾਂਜਲੀ ਭੇਂਟ ਕਰਦੇ ਹਨ :

*ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥*
*ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥*
*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥* *(ਪੰਨਾ ੧੩੭੫)*

ਭਗਤ ਨਾਮਦੇਵ ਜੀ ਤਾਂ ਅਜਿਹੇ ਮਹਾਂਪੁਰਸ਼ ਹੋਏ ਹਨ ਜਿਨ੍ਹਾਂ ਨੇ ਤੇਰ੍ਹਵੀਂ ਸਦੀ ਵਿਚ ਦੱਖਣ ਤੋਂ ਉੱਤਰ, ਪੂਰਬ ਤੋਂ ਪੱਛਮ ਵਿਚ ਰਟਨ ਕਰ ਕੇ ਆਪਣੀ 'ਲੀਲਾ-ਭੂਮੀ' ਬਣਾ ਕੇ ਮੋਢੀਆਂ ਵਾਲਾ ਕਾਰਜ ਕੀਤਾ। ਪੰਜਾਬ ਦੀ ਧਰਤੀ ਮਾਣਮੱਤੀ ਹੈ ਜਿੱਥੇ ਭਗਤ ਨਾਮਦੇਵ ਜੀ ਨੇ 'ਘੁਮਾਣ' (ਜ਼ਿਲ੍ਹਾ ਗੁਰਦਾਸਪੁਰ) ਨੂੰ ਆਪਣਾ ਪ੍ਰਚਾਰ-ਕੇਂਦਰ ਬਣਾ ਕੇ ਆਪਣੇ ਜੀਵਨ ਦੇ ਪਿਛਲੇ ੧੮ ਵਰ੍ਹੇ ਜੀਵਨ-ਸੇਧ ਬਖਸ਼ੀ। 'ਨਾਮ ਸਿਧਾਂਤ', 'ਹੁਕਮ ਜਾਂ ਭਾਣਾ ਸਿਧਾਂਤ', 'ਕਿਰਤ ਸਿਧਾਂਤ' ਤੇ ਪ੍ਰਭੂ ਦੀ ਅਨਿਨ ਭਗਤੀ ਵਾਲੀ ਸਾਧਨਾ ਭਗਤ ਨਾਮਦੇਵ ਜੀ ਦੀ ਬਾਣੀ ਦੇ ਕੁਝ ਮਹੱਤਵਪੂਰਨ ਪਹਿਲੂ ਹਨ।

ਭਗਤ ਨਾਮਦੇਵ ਜੀ ਦਾ ਇਹ ਸਰਵਾਤਮਵਾਦੀ ਫ਼ਲਸਫ਼ਾ ਹੈ ਜਿਸ ਵਿਚ ਪਾਰਬ੍ਰਹਮ ਤੇ ਉਸ ਦੀ ਰਚਨਾ-ਜੀਵ ਤੇ ਬ੍ਰਹਮ ਦਾ ਪਰਸਪਰ ਭੇਦ ਸਪੱਸ਼ਟ ਹੁੰਦਾ ਹੈ ਕਿ 'ਗੁਰ-ਦਰਬਾਰ' ਵਿਚ ਭਗਤ ਜੀ ਦੀ 'ਅਧਿਆਤਮਿਕ' ਪ੍ਰਾਪਤੀ ਦੀ ਆਮ ਚਰਚਾ ਸੀ :

*ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥*
*(ਪੰਨਾ ੧੧੯੬)*

ਭਗਤ ਨਾਮਦੇਵ ਜੀ ਦੀ ਵਿਚਾਰਧਾਰਾ 'ਜਨ-ਕਲਿਆਣ' ਦੇ ਲੋਕ-ਇਤਿਹਾਸ ਦੀ 'ਆਭਾ' ਵਾਲੀ ਚਮਕ ਰੱਖਦੀ ਹੈ। 'ਹਉਮੈਂ' ਮੁਕਤ ਸਮਾਜ ਦੀ ਸਿਰਜਣਾ ਕਰਨ ਦਾ ਉਪਰਾਲਾ ਭਗਤ ਨਾਮਦੇਵ ਜੀ ਜੀ ਨੇ ਕੀਤਾ। ਮਾਨਵ-ਸੰਸਾਰ ਵਿਚ ਇਕਸੁਰਤਾ, ਸਹਿਣਸ਼ੀਲਤਾ, ਸਹਿਹੋਂਦ, ਅਮਨ-ਸ਼ਾਂਤੀ ਤੇ ਸਮਾਨਤਾ ਦਾ ਪੈਗ਼ਾਮ ਦਿੱਤਾ। ਮਨੁੱਖ ਨੂੰ ਮਨੁੱਖ ਨਾਲ ਜੋੜਣਾ ਤੇ ਭਰਾਤਰੀ-ਭਾਵ ਦਾ ਵਾਯੂ ਮੰਡਲ ਸਿਰਜਣਾ ਮਹੱਤਵਪੂਰਨ ਹੈ। ਸੱਚ ਤੇ ਸ਼ੀਲਤਾ 'ਤੇ ਚੱਲਣ ਲਈ ਸਮੇਂ ਦੇ ਬਾਦਸ਼ਾਹ ਨੂੰ ਕਹਿਣ ਵਿਚ ਨਿਰਭੈਤਾ ਵਿਖਾਈ :

*ਸਾਚਿ ਸੀਲਿ ਚਾਲਹੁ ਸੁਲਿਤਾਨ ॥* *(ਪੰਨਾ ੧੧੯੬)*

ਸਦਾਚਾਰ ਜੀਵਨ ਲਈ ਸਭ ਤੋਂ ਵੱਧ ਮਹੱਤਵਪੂਰਨ ਹੈ। ਭਗਤ ਨਾਮਦੇਵ ਜੀ ਦੀ ਬਾਣੀ ਸੰਦੇਸ਼ ਦਿੰਦੀ ਹੈ:

*ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥*
*(ਪੰਨਾ ੧੧੯੫)*

ਜਿੱਥੇ ਸਿਧਾਂਤਕ ਵਿਚਾਰਧਾਰਾ ਅਤੇ ਵਿਵਹਾਰਕ ਵਿਚਾਰਧਾਰਾ ਇਕਮਿਕ ਹੋ ਜਾਣ, ਉੱਥੇ ਸਮੁੱਚੀ ਪਹੁੰਚ ਆਦਰਸ਼ਵਾਦੀ ਹੋ ਜਾਂਦੀ ਹੈ। ਭਗਤ ਨਾਮਦੇਵ ਜੀ ਦੀ ਬਾਣੀ ਸਮੇਂ ਤੇ ਸਥਾਨ ਦੀਆਂ ਹੱਦਾਂ ਪਾਰ ਕਰ ਕੇ ਸਮੁੱਚੀ ਮਾਨਵਤਾ ਲਈ 'ਸਤਿ-ਸਰੂਪ' ਹੈ। ਮਹਾਂਪੁਰਸ਼ਾਂ ਵੱਲੋਂ ਦਰਸਾਈ ਜੀਵਨ-ਜੁਗਤ ਸਾਡੇ ਲਈ ਅਨੁਕਰਨ ਯੋਗ ਹੈ। ■

# ਭਗਤ ਨਾਮਦੇਵ ਜੀ ਨਾਲ ਸੰਬੰਧਿਤ ਪਿੰਡ ਘੁਮਾਣ

*-ਡਾ. ਹਰਪ੍ਰੀਤ ਕੌਰ**

ਪਿੰਡ ਘੁਮਾਣ ਪੰਜਾਬ ਦੇ ਜ਼ਿਲ੍ਹਾ ਗੁਰਦਾਸਪੁਰ ਦੀ ਤਹਿਸੀਲ ਬਟਾਲਾ ਤੇ ਬਲਾਕ ਸ੍ਰੀ ਹਰਿਗੋਬਿੰਦਪੁਰ ਵਿਚ ਸਥਿਤ ਹੈ। ਇਹ ਪਿੰਡ ਬਟਾਲਾ ਤੋਂ ਲੱਗਭਗ ੩੦ ਕਿ:ਮੀ ਅਤੇ ਸ੍ਰੀ ਹਰਿਗੋਬਿੰਦਪੁਰ ਤੋਂ ੧੦ ਕਿ:ਮੀ ਦੀ ਦੂਰੀ 'ਤੇ ਸਥਿਤ ਹੈ। ਇਸ ਪਿੰਡ ਵਿਚ ਭਗਤ ਨਾਮਦੇਵ ਜੀ, ਗੁਰੂ-ਕਾਲ ਤੇ ਮਿਸਲ-ਕਾਲ ਨਾਲ ਸੰਬੰਧਿਤ ਅਨੇਕ ਇਤਿਹਾਸਿਕ ਯਾਦਾਂ ਸਮੋਈਆਂ ਹੋਈਆਂ ਹਨ।

ਭਗਤ ਨਾਮਦੇਵ ਜੀ ਦਾ ਜਨਮ ਤੇਰ੍ਹਵੀਂ ਸਦੀ ਦੌਰਾਨ ਮਹਾਰਾਸ਼ਟਰ ਵਿਚ ਹੋਇਆ। ਭਗਤ ਨਾਮਦੇਵ ਜੀ ਨੇ ਪਰਮਾਤਮਾ ਦੇ ਨਾਮ ਦੇ ਪ੍ਰਚਾਰ ਲਈ ਕਈ ਯਾਤਰਾਵਾਂ ਕੀਤੀਆਂ। ਭਗਤ ਜੀ ਨੇ ਆਪਣੀ ਉਮਰ ਦੇ ਪੰਜ ਦਹਾਕੇ ਬੀਤ ਜਾਣ ਉਪਰੰਤ ਪੰਜਾਬ ਦੀ ਯਾਤਰਾ ਕੀਤੀ। ਪੰਜਾਬ ਦੀ ਧਰਤੀ 'ਤੇ ਭਗਤ ਨਾਮਦੇਵ ਜੀ ਨੇ ਸਭ ਤੋਂ ਪਹਿਲਾਂ ਭੂਤਵਿੰਡ ਪਿੰਡ (ਮੌਜੂਦਾ ਨਾਂ ਰਾਮਪੁਰ) ਜ਼ਿਲ੍ਹਾ ਤਰਨ ਤਾਰਨ ਵਿਚ ਆਪਣਾ ਟਿਕਾਣਾ ਕੀਤਾ। ਇਸ ਤੋਂ ਬਾਅਦ ਪਿੰਡ ਮਰੜੀ ਕਲਾਂ, ਜ਼ਿਲ੍ਹਾ ਗੁਰਦਾਸਪੁਰ ਤੋਂ ਹੁੰਦੇ ਹੋਏ ਪਿੰਡ ਭੱਟੀਵਾਲ ਆ ਗਏ। ਮੈਕਾਲਿਫ ਅਨੁਸਾਰ ਉਹ ਭੱਟੇਵਾਲ ਪਿੰਡ (ਮੌਜੂਦਾ ਨਾਂ ਭੱਟੀਵਾਲ) ਵਿਚ ਗਏ ਅਤੇ ਇਕ ਤਲਾਅ ਨੇੜੇ ਰਹਿਣਾ ਸ਼ੁਰੂ ਕਰ ਦਿੱਤਾ। ਅੱਜਕਲ੍ਹ ਉਸ ਸਥਾਨ ਨੂੰ ਨਾਮੇਆਣਾ ਆਖਿਆ ਜਾਂਦਾ ਹੈ।[੧] ਇਸ ਇਲਾਕੇ ਵਿਚ ਹੀ ਭਾਈ ਲੱਧਾ ਜੀ ਅਤੇ ਭਾਈ ਜੱਲੋ ਜੀ ਆਪ ਦੇ ਸੇਵਕ ਬਣੇ। ਕੁਝ ਸਮੇਂ ਬਾਅਦ ਭਗਤ ਨਾਮਦੇਵ ਜੀ ਭੱਟੀਵਾਲ ਤੋਂ ਇਕ ਜੰਗਲ ਵਿਚ ਇਕਾਂਤ ਵਾਲੀ ਜਗ੍ਹਾ 'ਤੇ ਇਕ ਤਲਾਬ ਕਿਨਾਰੇ ਟਿਕ ਗਏ ਅਤੇ ਇਸ ਤੋਂ ਬਾਅਦ ਹੀ ਇੱਥੇ ਘੁਮਾਣ ਪਿੰਡ ਬੱਝਾ।

ਪੂਰਨ ਦਾਸ ਦੀ ਜਨਮਸਾਖੀ ਅਨੁਸਾਰ ਕਿਸੇ ਸਮੇਂ ਮਾਲਵੇ ਦੇ ਇਲਾਕੇ ਵਿਚ ਕਾਲ ਪੈਣ ਕਾਰਨ ਪਿੰਡ ਘਰਾਚੋਂ ਦੇ ਲੋਕ ਘੁੰਮਦੇ ਹੋਏ ਇਸ ਇਲਾਕੇ ਵਿਚ ਪੁੱਜੇ।[੨] ਅਜਿਹਾ ਮੰਨਿਆ ਜਾਂਦਾ ਹੈ ਕਿ ਕੁਝ ਘੁੰਮਣ ਜੱਟਾਂ ਨੇ ਭੋਜਨ ਦੀ ਕਮੀ ਕਾਰਨ ਭਗਤ ਨਾਮਦੇਵ ਜੀ ਦੀ ਸ਼ਰਨ ਵਿਚ ਗੁਰਦਾਸਪੁਰ ਦੇ ਇਲਾਕੇ ਵਿਚ ਪਰਵਾਸ ਕੀਤਾ। ਉਨ੍ਹਾਂ ਦੁਆਰਾ ਇਹ ਪਿੰਡ ਭਗਤ ਨਾਮਦੇਵ ਜੀ ਦੇ ਆਸ਼ੀਰਵਾਦ ਨਾਲ ਵਸਾਇਆ ਗਿਆ।[੩] ਸ਼ੁਰੂ ਵਿਚ ਇਸ ਪਿੰਡ ਦੀ ਥਾਂ ਇਕ ਜੰਗਲ ਸੀ। ਭਗਤ ਨਾਮਦੇਵ ਜੀ ਨੇ ਮਾਲਵੇ ਤੋਂ ਆਏ ਲੋਕਾਂ ਨੂੰ ਇੱਥੇ ਹੀ ਵੱਸ ਜਾਣ ਲਈ ਆਖ ਦਿੱਤਾ।

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ:੯੬੪੬੭-੮੫੯੯੮*

ਭਗਤ ਨਾਮਦੇਵ ਜੀ ਦਾ ਚੇਲਾ ਬੋਹਰ ਦਾਸ ਅਤੇ ਉਸ ਦੀ ਮਾਤਾ ਅੜੋਲੀ ਵੀ ਨਾਲ ਹੀ ਰਹਿੰਦੇ ਸਨ। ਪਰੰਪਰਾ ਅਨੁਸਾਰ ਭਗਤ ਜੀ ਨੇ ਆਪਣੇ ਅੰਤਿਮ ਸਮੇਂ ਤੋਂ ਪਹਿਲਾਂ ਬੋਹਰ ਦਾਸ ਨੂੰ ਸੇਵਾਦਾਰ ਨਿਯੁਕਤ ਕੀਤਾ।

ਛੇਵੇਂ ਪਾਤਸ਼ਾਹ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਵੀ ਇਸ ਪਿੰਡ ਵਿਚ ਆਉਣ ਦਾ ਜ਼ਿਕਰ ਮਿਲਦਾ ਹੈ। ਉਹ ਰੁਹੀਲਾ (ਮੌਜੂਦਾ ਨਾਂ ਸ੍ਰੀ ਹਰਿਗੋਬਿੰਦਪੁਰ) ਦੀ ਜੰਗ ਤੋਂ ਬਾਅਦ ਇਸ ਪਿੰਡ ਵਿਚ ਆਏ ਸਨ। ਗੁਰੂ ਜੀ ਦੇ ਆਉਣ ਦਾ ਹਵਾਲਾ 'ਗੁਰਬਿਲਾਸ ਪਾ:੬' ਵਿੱਚੋਂ ਇਸ ਪ੍ਰਕਾਰ ਮਿਲਦਾ ਹੈ:

*ਨਾਮਦੇਵ ਕੇ ਦੇਹੁਰੇ ਆਏ। ਭਗਤੁ ਜਾਨ ਤਿਹ ਦਰਸਨ ਪਾਏ॥*
*ਉਤਰਿ ਤੁਰੰਗ ਤੇ ਕੀਨ ਪ੍ਰਨਾਮਾ। ਦਾਸ ਕਵੀ ਕਰਿ ਪੂਰਨ ਕਾਮਾ॥*[੪]

'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਦੇ ਲਿਖਾਰੀ ਕਵੀ ਸੰਤੋਖ ਸਿੰਘ ਨੇ ਇਸ ਇਤਿਹਾਸਿਕ ਘਟਨਾ ਨੂੰ ਇਸ ਤਰੀਕੇ ਨਾਲ ਬਿਆਨ ਕੀਤਾ ਹੈ:

*ਬਡੇ ਬੇਗ ਤੇ ਤੁਰੰਗ ਚਲਾਏ। ਤੂਰਨ ਪੰਥ ਸੰਪੂਰਨ ਆਏ॥*
*ਨਾਮਦੇਵ ਕੋ ਹੁਤੋ ਸਥਾਨ। ਰੁਚਿਰ ਦੇਹੁਰਾ ਕਰਿਬੋ ਠਾਨਿ॥*
*ਬਿਨਾ ਕਬੀਰ ਭਗਤ ਜੋ ਔਰ। ਸਭਿ ਕੇ ਬਿਖੈ ਲਖਯੋ ਸਿਰਮੌਰ॥*
*ਉਤਰ ਤੁਰੰਗ ਤੇ ਬੰਦਨ ਕੀਨਿ। ਪ੍ਰਭ ਕੋ ਭਗਤ ਲਖਯੋ ਰਸ ਭੀਨ॥*[੫]

੧੭੪੮ ਈ. ਨੂੰ ਜਦੋਂ ਗਿਆਰ੍ਹਾਂ ਮਿਸਲਾਂ ਬਣੀਆਂ ਤਾਂ ਇਨ੍ਹਾਂ ਗਿਆਰ੍ਹਾਂ ਮਿਸਲਾਂ ਵਿੱਚੋਂ ਰਾਮਗੜ੍ਹੀਆ ਮਿਸਲ ਵੀ ਇੱਕ ਸੀ। ਭਾਈ ਜੱਸਾ ਸਿੰਘ ਪੁੱਤਰ ਭਗਵਾਨ ਸਿੰਘ ਇਸ ਮਿਸਲ ਦਾ ਮੁਖੀ ਸੀ। ਪਿੰਡ ਘੁਮਾਣ ਦਾ ਇਲਾਕਾ ਵੀ ਰਾਮਗੜ੍ਹੀਆ ਮਿਸਲ ਦੇ ਪ੍ਰਬੰਧ ਅਧੀਨ ਰਿਹਾ ਹੈ। ਮਹਾਰਾਜਾ ਰਣਜੀਤ ਸਿੰਘ ਨੇ ੧੮੧੬ ਈ. ਦੇ ਲੱਗਭਗ ਇਸ ਇਲਾਕੇ ਨੂੰ ਸਿੱਖ ਰਾਜ ਵਿਚ ਸ਼ਾਮਲ ਕੀਤਾ। ਇਸ ਤੋਂ ਬਾਅਦ ਕੰਵਰ ਨੌਨਿਹਾਲ ਸਿੰਘ ਵੱਲੋਂ ਇਹ ਇਲਾਕਾ ਜਗੀਰ ਵਜੋਂ ਪ੍ਰਾਪਤ ਕੀਤਾ ਗਿਆ।[੬]

ਸਥਾਨਕ ਪਰੰਪਰਾ ਅਨੁਸਾਰ ਘੁਮਾਣ ਵਿਚਲੇ ਸਮਾਰਕ ਦੀ ਮੁਰੰਮਤ ਵੀ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਕਰਵਾਈ ਸੀ। ਇਸ ਦੇ ਨਾਲ ਲੱਗਦੇ ਸਰੋਵਰ ਦੀ ਉਸਾਰੀ ਕਨ੍ਹੱਈਆ ਮਿਸਲ ਦੀ ਮੁਖੀ ਮਹਾਰਾਜਾ ਰਣਜੀਤ ਸਿੰਘ ਦੀ ਸੱਸ ਮਹਾਰਾਣੀ ਸਦਾ ਕੌਰ ਨੇ ਕਰਵਾਈ ਸੀ।[੭] ਅੱਜ ਇਹ ਇਤਿਹਾਸਿਕ ਸਰੋਵਰ ਬਹੁਤ ਹੀ ਤਰਸਯੋਗ ਹਾਲਤ ਵਿਚ ਹੈ। ਵਰਤਮਾਨ ਸਮੇਂ ਇਸ ਸਰੋਵਰ ਨੂੰ ਤੋੜ ਕੇ ਇਸ ਵਿਚ ਰੁੱਖ ਲਗਾ ਦਿੱਤੇ ਗਏ ਹਨ।

**ਘੁਮਾਣ ਦੇ ਗੁਰਦੁਆਰਾ ਸਾਹਿਬਾਨ:-**

**ਗੁਰਦੁਆਰਾ ਸ੍ਰੀ ਨਾਮਦੇਵ ਦਰਬਾਰ ਸਾਹਿਬ**

ਸਥਾਨਕ ਪਰੰਪਰਾ ਅਨੁਸਾਰ ਭਗਤ ਨਾਮਦੇਵ ਜੀ ਦਾ ਅੰਤਿਮ ਸਸਕਾਰ ਇਸ ਗੁਰਦੁਆਰਾ ਸਾਹਿਬ ਵਾਲੀ ਜਗ੍ਹਾ ਉੱਪਰ ਕੀਤਾ ਗਿਆ। ਉਨ੍ਹਾਂ ਦੇ

ਅੰਤਿਮ ਅਸਥਾਨ ਵਾਲੀ ਥਾਂ ਜ਼ਮੀਨੀ ਪੱਧਰ ਤੋਂ ਨੀਵੀਂ ਹੈ ਅਤੇ ਇਸ ਦੀਆਂ ਅੱਠ ਨੁੱਕਰਾਂ ਹਨ। ਇਸ ਦੇ ਵਿਚਕਾਰ ਭਗਤ ਨਾਮਦੇਵ ਜੀ ਦੀ ਯਾਦਗਾਰ ਬਣਾਈ ਗਈ ਹੈ। ਵਰਤਮਾਨ ਸਮੇਂ ਵਿਚ ਇਸ ਯਾਦਗਾਰ ਉੱਪਰ ਸੋਨਾ ਲਗਵਾਇਆ ਗਿਆ ਹੈ। ਇਸ ਯਾਦਗਾਰ ਤੋਂ ਅੱਗੇ ਬਾਬਾ ਬੋਹਰ ਦਾਸ ਜੀ ਦੀ ਯਾਦਗਾਰ ਸਥਾਪਿਤ ਕੀਤੀ ਗਈ ਹੈ। ਭਗਤ ਨਾਮਦੇਵ ਜੀ ਨਾਲ ਸੰਬੰਧਿਤ ਦਿਹਾੜਿਆਂ ਤੋਂ ਇਲਾਵਾ ਗੁਰਪੁਰਬ ਵੀ ਬੜੀ ਸ਼ਰਧਾ ਨਾਲ ਮਨਾਏ ਜਾਂਦੇ ਹਨ। ਇਸ ਗੁਰਦੁਆਰਾ ਸਾਹਿਬ ਦਾ ਪ੍ਰਬੰਧ 'ਸ੍ਰੀ ਨਾਮਦੇਵ ਦਰਬਾਰ ਕਮੇਟੀ' ਵੱਲੋਂ ਚਲਾਇਆ ਜਾਂਦਾ ਹੈ।

**ਗੁਰਦੁਆਰਾ ਸ੍ਰੀ ਤਪਿਆਣਾ ਸਾਹਿਬ**

ਇਸ ਗੁਰਦੁਆਰਾ ਸਾਹਿਬ ਦੀ ਸਥਾਪਨਾ ਭਗਤ ਨਾਮਦੇਵ ਜੀ ਦੁਆਰਾ ਲੱਗਭਗ ਸਤਾਰ੍ਹਾਂ-ਅਠਾਰ੍ਹਾਂ ਸਾਲ ਕੀਤੀ ਭਗਤੀ ਦੀ ਯਾਦ ਵਿਚ ਕੀਤੀ ਗਈ ਹੈ। ਉਨ੍ਹਾਂ ਦੀ ਭਗਤੀ ਦੀ ਯਾਦ ਵਿਚ ਇੱਥੇ ਨੌਂ ਮੰਜ਼ਿਲਾ ਭੋਰਾ ਬਣਾਇਆ ਗਿਆ ਹੈ। ਸਥਾਨਕ ਪਰੰਪਰਾ ਅਨੁਸਾਰ ਇੱਥੇ ਪੰਡਤ ਕੇਸ਼ੋ ਦਾਸ ਦੇ ਕੋਹੜ ਦਾ ਰੋਗ ਭਗਤ ਨਾਮਦੇਵ ਜੀ ਦੇ ਆਸ਼ੀਰਵਾਦ ਨਾਲ ਛਪੜੀ ਵਿਚ ਨਹਾਉਣ ਨਾਲ ਠੀਕ ਹੋ ਗਿਆ ਸੀ।

**ਗੁਰਦੁਆਰਾ ਭੰਡਾਰਾ ਸਾਹਿਬ**

ਇਹ ਗੁਰਦੁਆਰਾ ਸਾਹਿਬ ਘੁਮਾਣ ਦੇ ਮੁੱਖ ਬਜ਼ਾਰ ਦੀ ਤੰਗ ਗਲੀ ਵਿਚ ਸਥਿਤ ਹੈ। ਇਸ ਗਲੀ ਨੂੰ ਭੰਡਾਰੇ ਵਾਲੀ ਗਲੀ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਸ ਸਥਾਨ ਉੱਪਰ ਬਾਬਾ ਬੋਹਰ ਦਾਸ ਜੀ ਦੀ ਮਾਤਾ ਅੜੋਲੀ ਭਗਤ ਨਾਮਦੇਵ ਜੀ ਲਈ ਲੰਗਰ ਤਿਆਰ ਕਰਦੀ ਸੀ। ਭਗਤ ਜੀ ਦੇ ਦਰਸ਼ਨਾਂ ਲਈ ਜਾਂਦੀ ਸੰਗਤ ਲੰਗਰ ਤੋਂ ਬਗ਼ੈਰ ਵਾਪਸ ਨਹੀਂ ਮੁੜਦੀ ਸੀ। ਇਸ ਪਿੰਡ ਵਿਚ ਭਗਤ ਨਾਮਦੇਵ ਜੀ ਦੇ ਜਨਮ ਨਾਲ ਸੰਬੰਧਿਤ ਪ੍ਰਭਾਤ ਫੇਰੀ ਹਮੇਸ਼ਾ ਭੰਡਾਰਾ ਸਾਹਿਬ ਦੇ ਦਰਸ਼ਨ ਕਰਨ ਉਪਰੰਤ ਹੀ ਅੱਗੇ ਵਧਦੀ ਹੈ।

**ਗੁਰਦੁਆਰਾ ਸ਼ਹੀਦ ਬਾਬਾ ਫਿਰਨਾ ਜੀ**

ਇਹ ਗੁਰਦੁਆਰਾ ਸਾਹਿਬ ਪਿੰਡ ਦੇ ਬਾਹਰ ਵਾਲੇ ਪਾਸੇ ਸਥਿਤ ਹੈ। ਪਰੰਪਰਾ ਅਨੁਸਾਰ ਬਾਬਾ ਫਿਰਨਾ ਜੀ ਦਾ ਸੀਸ ਲੜਾਈ ਵਿਚ ਧੜ ਤੋਂ ਅਲੱਗ ਹੋ ਗਿਆ ਸੀ ਅਤੇ ਉਨ੍ਹਾਂ ਦਾ ਸਸਕਾਰ ਇਸ ਸਥਾਨ ਉੱਪਰ ਕੀਤਾ ਗਿਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਤੋਂ ਇਲਾਵਾ ਬਾਬਾ ਫਿਰਨਾ ਜੀ ਦਾ ਸਮਾਰਕ ਵੀ ਬਣਾਇਆ ਗਿਆ ਹੈ।

ਇਸ ਤੋਂ ਇਲਾਵਾ ਪਿੰਡ ਵਿਚ ਇਕ ਹੋਰ ਗੁਰਦੁਆਰਾ ਸਾਹਿਬ ਚਰਨ ਕੰਵਲ ਸਾਹਿਬ ਵੀ ਸੁਸ਼ੋਭਿਤ ਹੈ।

**ਘੁਮਾਣ ਵਿਖੇ ਮਾਘੀ ਦਾ ਜੋੜ-ਮੇਲਾ**

ਜਨਵਰੀ ਮਹੀਨੇ ਵਿਚ ਭਗਤ ਨਾਮਦੇਵ ਜੀ ਦਾ ਪਰਲੋਕ ਗਮਨ ਦਿਹਾੜਾ ੧੨ ਜਨਵਰੀ ਤੋਂ ੧੭ ਜਨਵਰੀ ਤਕ ਮਨਾਇਆ ਜਾਂਦਾ ਹੈ। ਭਾਰਤ ਦੇ ਵੱਖ-ਵੱਖ ਪ੍ਰਾਂਤਾਂ ਤੋਂ ਲੋਕ ਇਸ ਜੋੜ-ਮੇਲੇ ਵਿਚ ਸ਼ਿਰਕਤ ਕਰਨ ਲਈ ਆਉਂਦੇ ਹਨ। ਲੋਹੜੀ ਵਾਲੀ ਰਾਤ ਨੂੰ ਸੰਗਤ ਆਉਂਦੀ ਹੈ ਅਤੇ ਮਾਘੀ ਵਾਲੇ ਦਿਨ ਇਸ਼ਨਾਨ ਕਰ ਕੇ ਰਵਾਨਾ ਹੋ ਜਾਂਦੀ ਹੈ। ਇਸ ਤੋਂ ਇਲਾਵਾ ਭਗਤ ਨਾਮਦੇਵ ਜੀ ਦਾ ਜਨਮ ਦਿਹਾੜਾ ਨਵੰਬਰ ਵਿਚ ਬੜੀ ਸ਼ਰਧਾ-ਭਾਵਨਾ ਨਾਲ ਮਨਾਇਆ ਜਾਂਦਾ ਹੈ।

ਇਤਿਹਾਸਿਕ ਪੱਖ ਤੋਂ ਇਸ ਪਿੰਡ ਦੀ ਜ਼ਿਆਦਾ ਮਹਾਨਤਾ ਭਗਤ ਨਾਮਦੇਵ ਜੀ ਕਰਕੇ ਹੈ। ਇਸ ਤਰ੍ਹਾਂ ਇਹ ਨਗਰ ਭਗਤ ਨਾਮਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨ-ਛੋਹ ਪ੍ਰਾਪਤ ਹੋਣ ਕਰਕੇ ਸਿੱਖ ਇਤਿਹਾਸ ਵਿਚ ਅਹਿਮ ਸਥਾਨ ਰੱਖਦਾ ਹੈ।

**ਹਵਾਲੇ :**

੧. ਮੈਕਸ ਆਰਥਰ ਮੈਕਾਲਿਫ, *ਸਿੱਖ ਇਤਿਹਾਸ,* ਜਿਲਦ ਤੀਜੀ, ਲਾਹੌਰ ਬੁੱਕ ਸ਼ਾਪ, ਲੁਧਿਆਣਾ, ੨੦੦੨, ਪੰਨਾ ੬੧੬.

੨. ਪੂਰਨ ਦਾਸ, *ਜਨਮਸਾਖੀ ਸ੍ਰੀ ਸੁਆਮੀ ਨਾਮਦੇਵ ਜੀ,* ਗੁਰੂ ਖਾਲਸਾ ਪ੍ਰੈੱਸ, ਸ੍ਰੀ ਅੰਮ੍ਰਿਤਸਰ, ੧੯੩੨, ਪੰਨਾ ੪੩੭

੩. ਹੁਸ਼ਿਆਰ ਸਿੰਘ ਦੁਲੇਹ, *ਜੱਟਾਂ ਦਾ ਇਤਿਹਾਸ,* ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ੨੦੦੧, ਪੰਨਾ ੮੧.

੪. ਭਗਤ ਸਿੰਘ, *ਗੁਰਬਿਲਾਸ ਪਾ:੬,* ਜੋਗਿੰਦਰ ਸਿੰਘ ਵੇਦਾਂਤੀ (ਸੰਪਾ.), ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੮, ਪੰਨਾ ੫੨੯.

੫. ਸੰਤੋਖ ਸਿੰਘ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ (ਸੰਪਾ.),* ਭਾਈ ਵੀਰ ਸਿੰਘ, ਵਜ਼ੀਰ ਹਿੰਦ ਪ੍ਰੈੱਸ, ਸ੍ਰੀ ਅੰਮ੍ਰਿਤਸਰ, ੧੯੩੦, ਜਿਲਦ ਅਠਵੀਂ, ਪੰਨੇ ੩੦੦੭-੩੦੦੮.

੬. ਰਛਪਾਲ ਸਿੰਘ (ਗਿੱਲ), *ਪੰਜਾਬ ਕੋਸ਼,* ਭਾਗ ਪਹਿਲਾ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ੨੦੦੪, ਪੰਨਾ ੮੦੦.

੭. Harbans Singh, *The Encyclopedia of Sikhism,* Vol. I, Punjabi University, Patiala, 1997, p. 73.

■

# ਸਿੱਖ ਕਲਾ ਤੇ ਭਗਤੀ ਦਾ ਸੁਮੇਲ: ਭਾਈ ਗਿਆਨ ਸਿੰਘ ਨੱਕਾਸ਼

*-ਡਾ. ਰੂਪ ਸਿੰਘ**

ਕਈ ਕਲਾਕਾਰ ਤੇ ਲੇਖਕ ਅਜਿਹੇ ਹੋਏ ਨੇ, ਜਿਨ੍ਹਾਂ ਨੇ ਆਪਣੀ ਸਾਰੀ ਉਮਰ ਹੀ ਕਲਾ ਤੇ ਸਾਹਿਤ ਦੇ ਖੇਤਰ ਵਿਚ ਲਗਾ ਦਿੱਤੀ। ਉਨ੍ਹਾਂ ਨੂੰ ਕਦੀ ਮਨ ਵਿਚ ਇੰਨਾ ਵੀ ਵਿਚਾਰ ਨਾ ਆਇਆ ਕਿ ਆਉਣ ਵਾਲੀਆਂ ਨਸਲਾਂ ਲਈ ਆਪਣਾ ਥੋੜ੍ਹਾ ਬਹੁਤ ਹੁਲੀਆ ਤਾਂ ਛੱਡ ਜਾਂਦੇ, ਜਾਂ ਇਉ ਸਮਝਣਾ ਚਾਹੀਦਾ ਹੈ ਕਿ ਉਹ ਮਹਾਂਪੁਰਸ਼ ਆਪਣੀ ਕਲਾ ਨੂੰ ਹੀ ਆਪਣਾ ਸਭ ਕੁਝ ਸਮਝਦਿਆਂ ਤੇ ਉਸ ਦੇ ਸਾਹਮਣੇ ਉਨ੍ਹਾਂ ਆਪਣੀ ਹਸਤੀ ਨੂੰ ਵੀ 'ਛੁਪੇ ਰਹਿਣ ਦੀ ਚਾਹ' ਤਹਿਤ ਨਿਗੂਣਾ ਕਰ ਕੇ ਛੁਪਾਇਆ। ਵੱਡੇ ਕਲਾਕਾਰਾਂ ਦੀ ਇਹੋ ਹੀ ਬਿਰਤੀ ਹੁੰਦੀ ਹੈ। ਇਸੇ ਲਈ ਅੱਜ ਕਲਾ ਤੇ ਸਾਹਿਤ ਦੇ ਪਿੜ ਅੰਦਰ ਕਈ ਖੋਜੀ, ਕਈ ਸਾਧਨਾਂ ਤੇ ਜੁਗਤਾਂ ਨਾਲ ਇਨ੍ਹਾਂ ਦੇ ਬਾਰੇ ਵਿਚ ਵਾਕਫ਼ੀਅਤ ਪੈਦਾ ਕਰਨ ਦੇ ਯਤਨ ਕਰ ਰਹੇ ਹਨ।

ਠੀਕ ਇਹੀ ਗੱਲ ਪੰਜਾਬ ਦੇ ਉੱਘੇ ਕਲਾਕਾਰ ਭਾਈ ਗਿਆਨ ਸਿੰਘ ਨੱਕਾਸ਼ ਨਾਲ ਵਾਪਰਦੀ ਹੈ। ਆਪ ਨੇ ੩੨ ਸਾਲ ਸੱਚਖੰਡ ਸ੍ਰੀ ਹਰਿਮੰਦਰ, ਸ੍ਰੀ ਅੰਮ੍ਰਿਤਸਰ ਵਿਖੇ ਸੁਲਝੇ ਹੁਨਰ ਨਾਲ ਸੇਵਾ ਕੀਤੀ। ਭਾਈ ਗਿਆਨ ਸਿੰਘ ਦੇ ਉਸਤਾਦ ਘਰਾਣੇ ਨੂੰ 'ਸਿੱਖ ਸਕੂਲ' ਕਿਹਾ ਜਾਂਦਾ ਹੈ। ਭਾਈ ਬਿਸ਼ਨ ਸਿੰਘ ਦੇ ਤਾਇਆ, ਚਾਚਾ, ਬਾਪ, ਭਰਾ, ਭਤੀਜੇ ਨਾਮੀ ਉਸਤਾਦ ਹੋਏ ਹਨ। ਜਿਸ ਤਰ੍ਹਾਂ ਭਾਈ ਕਿਹਰ ਸਿੰਘ, ਭਾਈ ਕਿਸ਼ਨ ਸਿੰਘ, ਭਾਈ ਕਪੂਰ ਸਿੰਘ ਆਦਿ। ਮੋਹਰਾ-ਕਸ਼ੀ ਦੇ ਅਜਿਹੇ ਇਕ ਉਸਤਾਦ ਭਾਈ ਨਿਹਾਲ ਸਿੰਘ ਤੇ ਭਾਈ ਜਵਾਹਰ ਸਿੰਘ ਪਾਸ ਇਕ ਗ਼ਰੀਬ ਘਰ ਦਾ ਰਾਮਗੜ੍ਹੀਆ ਬਾਲ ਸ੍ਰੀ ਹਰਿਮੰਦਰ ਸਾਹਿਬ ਕੰਮ ਸਿੱਖਣ ਜਾਂਦਾ ਸੀ। ਇਹ ਬਾਲ ਸੀ, ਭਾਈ ਗਿਆਨ ਸਿੰਘ 'ਨੱਕਾਸ਼' ਜਿਨ੍ਹਾਂ ਨੇ ਆਪਣੀ ਉਮਰ ਦੇ ਬਹੁਮੁੱਲੇ ੩੨ ਸਾਲ ਸ੍ਰੀ ਹਰਿਮੰਦਰ ਸਾਹਿਬ ਵਿਖੇ ਮੋਹਰਾ-ਕਸ਼ੀ ਤੇ ਨੱਕਾਸ਼ੀ ਦੀ ਸੇਵਾ ਵਿਚ ਲਗਾ ਸਫ਼ਲੇ ਕੀਤੇ।

ਆਪ ਦਾ ਜਨਮ ੧੯੬੭ ਈ. ਦੇ ਲੱਗਭਗ ਭਾਈ ਤਾਬਾ ਸਿੰਘ ਦੇ ਘਰ ਹੋਇਆ। ਸ੍ਰੀ ਅੰਮ੍ਰਿਤਸਰ ਵਿਚ ਬਾਜ਼ਾਰ ਕਸੇਰਿਆਂ ਕੋਲ ਘਰ ਸੀ। ਆਪ ਨੇ ਪੰਜ ਜਮਾਤਾਂ ਪੜ੍ਹੀਆਂ ਤੇ ਬਾਅਦ ਵਿਚ ਨੱਕਾਸ਼ੀ ਵੱਲ ਪੈ ਗਏ। ਸੂਝਵਾਨ ਉਸਤਾਦ ਮਿਲੇ। ਹਾਲੀਂ ਦੋ ਸਾਲ ਹੀ ਹੋਏ ਸਨ ਨੱਕਾਸ਼ੀ ਸਿੱਖਦੇ ਨੂੰ ਕਿ ਆਪ ਦੇ ਉਸਤਾਦ ਭਾਈ ਨਿਹਾਲ ਸਿੰਘ ਚਲਾਣਾ ਕਰ ਗਏ। ਫਿਰ ਉਸਤਾਦ ਦੇ ਛੋਟੇ ਭਰਾ ਭਾਈ ਜਵਾਹਰ ਸਿੰਘ ਨੇ ਆਪ ਨੂੰ ਕੰਮ ਸਿਖਾਇਆ। ਆਪ ਬੜੀ ਲਗਨ ਨਾਲ ਕੰਮ ਸਿਖਦੇ ਰਹੇ।

*ਮੁੱਖ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। E-mail: sikhscholar@gmail.com

ਸ੍ਰੀ ਦਰਬਾਰ ਸਾਹਿਬ ਦੀ ਵਿਚਲੀ ਛੱਤੇ ਕੰਮ ਕਰਨ ਨਾਲ ਹਰ ਵਕਤ ਕੀਰਤਨ ਸੁਣਨ ਕਰਕੇ ਮਨ ਵਿਚ ਗੁਰਬਾਣੀ ਪੜ੍ਹਨ ਦੀ ਬੜੀ ਚਾਹ ਪੈਦਾ ਹੋਈ। ਭਾਈ ਅਜੀਤ ਸਿੰਘ ਅਤੇ ਹੋਰ ਸੂਝਵਾਨ ਗਿਆਨੀਆਂ ਦੀ ਕੋਈ ਧਾਰਮਿਕ ਕਥਾ ਹੋਵੇ ਤਾਂ ਆਪ ਸੁਣਨ ਵਾਸਤੇ ਜ਼ਰੂਰ ਜਾਂਦੇ ਸਨ। ਆਪ ਨੇ ਜਿੱਥੇ ਨੱਕਾਸ਼ੀ ਵੱਲ ਪੂਰੀ ਲਗਨ ਨਾਲ ਧਿਆਨ ਦਿੱਤਾ, ਉੱਥੇ 'ਸ੍ਰੀ ਗੁਰੂ ਗ੍ਰੰਥ ਸਾਹਿਬ', 'ਦਸਮ ਗ੍ਰੰਥ', 'ਵਾਰਾਂ ਭਾਈ ਗੁਰਦਾਸ' ਅਤੇ ਹੋਰ ਗ੍ਰੰਥ ਵੀ ਪੜ੍ਹੇ। ਆਪ ਨੇ ਗੁਰਬਾਣੀ ਦੇ ਭਾਵਾਂ ਨੂੰ ਬੜੀ ਕਾਮਯਾਬੀ ਨਾਲ ਉਲੀਕਿਆ। ਭਾਈ ਗਿਆਨ ਸਿੰਘ ਹੀ ਅਜਿਹੇ ਪਹਿਲੇ ਤੇ ਅਖ਼ੀਰਲੇ ਨੱਕਾਸ਼ ਸਨ, ਜਿਨ੍ਹਾਂ ਨੇ ਗੁਰਬਾਣੀ ਦੇ ਗੂੜ੍ਹ ਖ਼ਿਆਲ, ਇਨਕਲਾਬੀ ਨਾਹਰੇ ਤੇ ਮਿੱਠੀ ਬੋਲੀ ਨੂੰ ਆਪਣੀ ਕਲਮ ਦਾ ਵਿਸ਼ਾ ਬਣਾਇਆ। ਗੁਰਬਾਣੀ ਦੇ ਔਖੇ ਭਾਵਾਂ ਨੂੰ ਚਿੱਤਰਾਂ ਰਾਹੀਂ ਸੌਖਾ ਕੀਤਾ ਅਤੇ ਗੁਰਬਾਣੀ ਬਾਰੇ ਵੀ ਬਹੁਤ ਕੁਝ ਲਿਖਦੇ ਰਹੇ।

ਭਾਈ ਗਿਆਨ ਸਿੰਘ ਦਾ ਘਰਾਣਾ ਮਹਾਰਾਜਾ ਰਣਜੀਤ ਸਿੰਘ ਰਾਜ-ਕਾਲ ਤੋਂ ਬਾਅਦ ਚੱਲਿਆ। ਇਸ ਘਰਾਣੇ ਨੇ 'ਮੁਗ਼ਲਈ ਸਕੂਲ' ਵਾਂਗ ਬਾਹਰੋਂ ਪ੍ਰੇਰਨਾ ਨਹੀਂ ਲਈ, ਨਾ ਹੀ ਕਾਂਗੜਾ ਕਲਮ ਵਾਂਗ ਟੀਹਰੀ ਗੜ੍ਹਵਾਲ ਦੀ ਇੰਨ-ਬਿੰਨ ਨਕਲ ਕੀਤੀ। ਮੁਗ਼ਲਈ ਕਲਮ ਨੇ ਅਜਿਹਾ ਰੂਪ ਅਪਣਾਇਆ ਕਿ ਉਹੀ ਰੂਪ ਹਰ ਜਗ੍ਹਾ 'ਤੇ ਪ੍ਰਵਾਨ ਚੜ੍ਹਾਇਆ, ਪਰ ਸਿੱਖ ਸਕੂਲ ਨੇ ਪੰਜਾਬੀਆਂ ਨੂੰ ਪੰਜਾਬੀ ਸ਼ਕਲ ਹੀ ਬਣਾਈ ਰੱਖਿਆ। ਮੁਗ਼ਲਈ ਕਲਮ ਰਾਹੀਂ ਪੰਜਾਬੀਪੁਣਾ ਤੇ ਪੰਜਾਬੀ ਸੂਰਤ ਨਾ ਰਹੀ। ਪੰਜਾਬੀ ਨੂੰ ਖ਼ਾਲਸ ਪੰਜਾਬੀ ਨਾ ਰਹਿਣ ਦਿੱਤਾ। ਕੁਝ ਤਿੱਖੇ ਪਹਾੜੀ ਨਕਸ਼ ਤੇ ਕੁਝ ਆਪ ਮਿੱਥੇ ਕੋਮਲ ਸੋਹਲ-ਅੰਗ ਤੇ ਉੱਥੋਂ ਵਾਲੇ ਕੱਪੜੇ ਬਣਾ ਕੇ ਅਸਲੀਅਤ ਤੋਂ ਦੂਰ ਅਚੜ੍ਹ ਚੋਟੀਆਂ 'ਤੇ ਜਾ ਚੜ੍ਹੇ। ਜਿੱਥੇ ਅੱਖਾਂ ਬਦਾਮਾਂ ਵਰਗੀਆਂ, ਨੱਕ, ਤੂਤ-ਚੁੰਝੇ ਤੇ ਭਰਵੱਟੇ ਕਮਾਨ ਸ਼ਾਹੀ ਹੀ ਰੱਖਣੇ ਹੋਣ, ਉੱਥੇ ਭਲਾ ਭਾਂਤ-ਭਾਂਤ ਦੇ ਆਦਮੀਆਂ ਦੀ ਸ਼ਕਲ ਕੀ ਮਿਲਣੀ ਹੋਈ? ਇਹ ਢੰਗ ਪੰਜਾਬੋਂ ਬਾਹਰਲੇ ਪਹਾੜਾਂ ਦਾ ਸੀ ਤੇ ਇਸ ਨੂੰ ਪੰਜਾਬੀ ਨਹੀਂ ਕਿਹਾ ਜਾ ਸਕਦਾ।

ਭਾਈ ਗਿਆਨ ਸਿੰਘ ਤੇ ਇਨ੍ਹਾਂ ਦੇ ਨੱਕਾਸ਼ ਘਰਾਣੇ ਨੇ ਸਾਡੇ ਸਾਹਮਣੇ ਅਸਲੀ ਪੰਜਾਬ ਲਿਆਂਦਾ। ਇਸ ਘਰਾਣੇ ਨੇ ਪੰਜਾਬੀ ਮਹਾਰਾਜਿਆਂ ਦਾ ਪਹਿਰਾਵਾ ਤੇ ਸਰਦਾਰਾਂ ਦਾ ਪੰਜਾਬੀ ਠਾਠ ਰੱਖਿਆ, ਜਿਹੜਾ ਉਸ ਵਕਤ ਪ੍ਰਚਲਿਤ ਸੀ। ਭਾਈ ਗਿਆਨ ਸਿੰਘ ਗੱਚ, ਟੁੱਕਰ (ਟੁੱਕੜੀ) ਜੜਤਕਾਰੀ ਤੇ ਮੋਹਰਾ-ਕਸ਼ੀ ਦੇ ਅਖ਼ੀਰਲੇ ਉਸਤਾਦ ਸਨ। ਇਨ੍ਹਾਂ ਗੱਚ ਵਿਚ ਉੱਭਰੇ ਹੋਏ ਅੱਖਰਾਂ ਵਿਚ 'ਜਪੁ ਨੀਸਾਣ' ਲਿਖਿਆ। ਇਨ੍ਹਾਂ ਦੇ ਉਸਤਾਦਾਂ ਨੇ ਉੱਭਰੇ ਅੱਖਰ ਲਿਖੇ ਹੀ ਨਹੀਂ। ਇਨ੍ਹਾਂ ਮਹਾਨਤਾਈ ਉਸਤਾਦਾਂ ਜਿਹੀ ਰੱਖੀ, ਪਰ ਸਾਏ ਤੇ ਚਾਨਣ ਤੋਂ ਕੁਦਰਤ ਨੂੰ ਮੁੱਖ ਰੱਖ ਕੇ ਕੰਮ ਕੀਤਾ।

ਮੁਸੱਵਰ ਵਾਂਗ, ਨੱਕਾਸ਼ ਅਸਲ ਚੀਜ਼ ਦੀ ਨਕਲ ਹੀ ਲਾਉਂਦਾ ਹੈ। ਕਈ ਫੁੱਲ-

ਬੂਟੇ ਦੂਜਿਆਂ ਫੁੱਲ-ਬੂਟਿਆਂ ਨਾਲੋਂ ਕੁਝ ਵੱਖਰੇ ਹੁੰਦੇ ਹਨ। ਨੱਕਾਸ਼ ਕੁਦਰਤ ਨੂੰ ਵੇਖ ਕੇ ਅੱਖ ਉੱਤੇ ਰੰਗ ਲਾ ਕੇ ਰੱਖਦਾ ਹੈ। ਭਾਈ ਗਿਆਨ ਸਿੰਘ ਨੇ ਉਸਤਾਦਾਂ ਦੀਆਂ ਗਿਣੀਆਂ-ਮਿਣੀਆਂ ਪਕੜਾਂ, ਘੜਵੰਜ, ਦਹਿਨ ਆਦਿ ਹੀ ਨਹੀਂ ਬਣਾਏ, ਸਗੋਂ ਬਹੁਤ ਕੁਝ ਬਣਾਇਆ ਤੇ ਹੁਨਰ ਨੂੰ ਫੈਲਾਇਆ। ਮਿਸਾਲ ਵਜੋਂ ਪੁਰਾਣੇ ਮੁਸੱਵਰ ਤਿੱਲੀ ਮੁਰੱਬੇ ਵਿਚ ਮਰਤਬਾਨ ਬਣਾ ਕੇ ਵਿਚ ਗੁਲਦਸਤਾ ਬਣਾਉਂਦੇ ਸਨ, ਪਰ ਭਾਈ ਸਾਹਿਬ ਨੇ ਇਕ ਨਵੀਂ ਲੀਹ ਤੋਰੀ। ਆਪ ਨੇ ਮਰਤਬਾਨ ਉੱਤੇ ਸ੍ਰੀ ਦਰਬਾਰ ਸਾਹਿਬ, ਤਰਨ ਤਾਰਨ, ਸ੍ਰੀ ਹਰਿਮੰਦਰ ਸਾਹਿਬ ਆਦਿ ਗੁਰਦੁਆਰੇ ਬਣਾਏ। ਸ੍ਰੀ ਹਰਿਮੰਦਰ ਸਾਹਿਬ ਵਿਚ ਆਪ ਦੀਆਂ ਜੜਤ ਵਡਮੁੱਲੀ ਕਿਰਤ ਅਣਗਹਿਲੀ ਕਾਰਨ ਮਿਟ ਰਹੀਆਂ ਹਨ।

ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਪੰਜਾਬੀ ਮੋਹਰਾਕਸ਼ੀ ਦਾ ਅਜੋੜ ਨਮੂਨਾ ਹੈ। ਇਸ ਥਾਂ ਪੁਰਾਣੇ ਨੱਕਾਸ਼ ਜੈ ਸਿੰਘ ਵਰਗੇ ਨੇ ਵੀ ਕੰਮ ਕੀਤਾ, ਪਰ ਸਭ ਤੋਂ ਜ਼ਿਆਦਾ ਕੰਮ ਭਾਈ ਸਾਹਿਬ ਨੇ ਕੀਤਾ, ਮੋਹਰਾ-ਕਸ਼ੀ ਵਿਚ ਅਸਲੀਅਤ ਨਾਲੋਂ ਸੁਹੱਪਣ ਦਾ ਵਧੇਰੇ ਧਿਆਨ ਕੀਤਾ ਜਾਂਦਾ ਹੈ। ਹਰ ਫੁੱਲ ਦੀ ਪੱਤੀ-ਪੱਤੀ ਦਾ ਖੋਲ ਕੀਤਾ, ਹਰ ਪੱਤੇ ਦਾ ਰੇਸ਼ਾ-ਰੇਸ਼ਾ ਦਿਖਾਇਆ ਜਾਂਦਾ ਹੈ। ਹਰਿ ਕੀ ਪੌੜੀ ਤੇ ਬੁਖਾਰਚੇ ਵਿਚ ਬਾਰੀਆਂ ਦੁਆਲੇ ਦੋ ਝਾੜੀਆਂ ਹਨ, ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ, ਉੱਥੇ ਮੱਛੀਆਂ ਤੇ ਕੱਛੂਆਂ ਦਾ ਜਾਲ ਸੀ। ਉਪਰਲੀ ਛੱਤ ਦਾ ਸਾਰਾ ਕੰਮ ਆਪ ਜੀ ਦਾ ਹੀ ਕੀਤਾ ਹੋਇਆ ਹੈ।

ਭਾਈ ਸਾਹਿਬ ਨੇ ਤਿੱਤਲੀਆਂ, ਮੁਰੱਬਿਆਂ ਫੁੱਲਾਂ ਆਦਿ ਵਿਚ ਮਹੀਨ ਤੇ ਸਾਇਆ ਚਾਨਣ ਦਾ ਕੰਮ ਕੀਤਾ, ਪਰ ਉਨ੍ਹਾਂ ਨੂੰ ਸਜਾਇਆ ਆਪਣੀ ਮਰਜ਼ੀ ਨਾਲ। ਮੋਹਰਾ-ਕਸ਼ੀ ਇਕ ਫ਼ਲਸਫ਼ਾ ਹੈ, ਢਕੌਂਸਲਾ ਨਹੀਂ। ਹਰ ਤਰ੍ਹਾਂ ਦੇ ਫੁੱਲ ਟਹਿਕਦੇ ਸੁੱਕੇ ਤੇ ਅੱਧ-ਖਿੜੇ ਆਦਿ ਦਿਖਾਏ ਹਨ। ਦੇਖਣ ਵਿਚ ਇਹ ਗੱਲ ਗ਼ਲਤ ਵੀ ਲੱਗਦੀ ਹੈ। ਸੁੱਕਿਆਂ ਪੱਤਿਆਂ ਵਿਚ ਖਿੜੇ ਫੁੱਲ ਨਹੀਂ ਰਹਿ ਸਕਦੇ। ਤਿੰਨ ਘੰਟਿਆਂ ਦੀ ਫ਼ਿਲਮ ਵਿਚ ਜੇ ੩੦ ਸਾਲ ਦਾ ਜੀਵਨ ਦਿਖਾਇਆ ਜਾ ਸਕਦਾ ਹੈ ਤਾਂ ਜ਼ਿੰਦਗੀ ਦੀ ਝਾੜੀ ਵਿਚ ਦੁੱਖ ਤੇ ਸੁੱਖ ਆਦਿ ਕਿਉਂ ਨਾ ਦਿਖਾਇਆ ਜਾਵੇ?

੬੫ ਸਾਲ ਦੀ ਉਮਰ ਵਿਚ ਐਨਕ ਤੋਂ ਬਿਨਾ ਇੰਨੀ ਬਾਰੀਕੀ ਲਿਆ ਕੇ ਨੱਕਾਸ਼ੀ ਵਿਚ ਆਪ ਨੇ ਬਹੁਤ ਵੱਡਾ ਕੰਮ ਕੀਤਾ ਹੈ।

ਅੱਜਕਲ੍ਹ ਦੇ ਸਿਰ-ਤੋੜ ਰਫਤਾਰ ਦੇ ਸਮੇਂ ਵਿਚ ਜਿੱਥੇ ਉਲਟੇ-ਸਿੱਧੇ ਰੰਗਦਾਰ ਧੱਬੇ ਮਾਰ ਕੇ ਕੋਈ ਵੀ ਆਦਮੀ ਆਰਟਿਸਟ ਹੋਣ ਦੀ ਡੀਂਗ ਮਾਰ ਲੈਂਦਾ ਹੈ, ਉੱਥੇ ਇਹ ਆਰਟਿਸਟ ਭਾਈ ਜੀ ਦੇ ਹੁਨਰ ਦੇ ਪਾਸ ਕੁ ਵੀ ਨਹੀਂ ਹਨ। ਭਾਈ ਜੀ ਦੇ ਹੁਨਰ ਦੀ ਕਦਰ ਕਲਾ-ਪ੍ਰੇਮੀ ਕਰ ਸਕਦੇ ਹਨ। ਕਈ ਕਲਾ-ਪ੍ਰੇਮੀ ਆਪਣੇ ਅਤੇ ਦੂਸਰੇ ਦੇਸ਼ਾਂ ਦੇ ਆਰਟ (ਕਲਾ) ਦੀ ਸਟੱਡੀ (ਅਧਿਐਨ) ਤੋਂ ਬਾਅਦ ਭਾਈ ਜੀ ਦੇ ਆਰਟ (ਕਲਾ) ਦੀ ਸਮੁੱਚਤਾ ਤੇ ਡੂੰਘਿਆਈ ਦਾ ਸਿੱਕਾ ਮੰਨ ਚੁੱਕੇ ਹਨ।

ਪੰਜਾਬ ਵਿਚ ਕੇਵਲ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਹੀ ਇਕ ਅਜਿਹਾ ਅਸਥਾਨ ਹੈ, ਜੋ ਸਿੱਖਾਂ ਲਈ ਪੂਜਨੀਕ ਹੋਣ ਦੇ ਨਾਲ-ਨਾਲ ਹਰ ਕਲਾ ਪਿਆਰੇ ਦੀ ਦਿਲਚਸਪੀ ਤੇ ਸੁਹਜ-ਸੁਆਦ ਦੀ ਤ੍ਰਿਪਤੀ ਲਈ ਇਕ ਅਨੂਠਾ ਮਹੱਤਵ ਰੱਖਦਾ ਹੈ। ਸ੍ਰੀ ਦਰਬਾਰ ਸਾਹਿਬ ਵਿਚ ਹੋਈ ਮੋਹਰਾ-ਕਸ਼ੀ ਦੇ ਕੁਝ ਨਮੂਨਿਆਂ ਦੇ ਛਾਪਿਆਂ ਦੀ ਝਲਕ ਦੇਖਣੀ ਹੋਵੇ ਤਾਂ 'ਗਿਆਨ ਸਿੰਘ ਚਿਤਰਾਵਲੀ' ਨਾਂ ਦੀ ਸੁੰਦਰ ਪੁਸਤਕ ਵਾਚਣੀ ਚਾਹੀਦੀ ਹੈ, ਜਿਹੜੀ ਭਾਈ ਸਾਹਿਬ ਦੇ ਸਪੁੱਤਰ ਜੀ. ਐਸ. ਸੋਹਨ ਸਿੰਘ ਆਰਟਿਸਟ ਹੋਰਾਂ ਨੇ ਪ੍ਰਕਾਸ਼ਿਤ ਕੀਤੀ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਆਪ ਨੂੰ ੧੯੪੯ ਈ. ਵਿਚ ਇਕ ਬਹੁਮੁੱਲਾ ਸਰੋਪਾ ਦੇ ਕੇ ਆਪ ਦੀਆਂ ਕਲਾ ਸੇਵਾਵਾਂ ਨੂੰ ਨਿਵਾਜਿਆ ਗਿਆ। ਆਪ ੧੯੫੩ ਈ. ਵਿਚ ਗੁਰਪੁਰੀ ਪਿਆਨਾ ਕਰ ਗਏ।

'ਗਿਆਨ ਸਿੰਘ ਚਿਤਰਾਵਲੀ' ਵਿਚ ਗੁਰਬਾਣੀ ਦੀਆਂ ਤੁਕਾਂ ਮੁਤਾਬਕ ਕਈ ਤਸਵੀਰਾਂ ਉਲੀਕੀਆਂ ਗਈਆਂ ਹਨ, ਜਿਵੇਂ— ਫੀਲ ਰਬਾਬੀ, ਫਰੀਦਾ ਗੋਰ ਨਿਮਾਣੀ, ਇਨੀ ਨਿਕੀ ਜੰਘੀਐ... ਆਦਿ ਤਸਵੀਰਾਂ ਹਨ। ਫਰੀਦਾ ਗੋਰ ਨਿਮਾਣੀ ਤਸਵੀਰ ਵਿਚ ਰਾਤ ਦਾ ਕਬਰਸਤਾਨ ਦਾ ਦ੍ਰਿਸ਼ ਦਿਖਾਇਆ ਗਿਆ ਹੈ। ਇਕ ਬਿਰਧ ਇਨਸਾਨ ਨੂੰ ਆਪਣੇ ਸਾਹਮਣੇ ਪੁੱਟੀ ਕਬਰ ਵਿੱਚੋਂ ਦੋ ਬਾਹਵਾਂ ਉਸ ਨੂੰ ਬੁਲਾਉਂਦੀਆਂ ਦਿਸਦੀਆਂ ਨੇ, ਦਰੱਖਤ ਉੱਤੇ ਉੱਲੂ, ਅਕਾਸ਼ 'ਤੇ ਅੱਧ ਜਿਹਾ ਚੰਦ, ਜ਼ਮੀਨ ਉੱਤੇ ਇਨਸਾਨੀ ਹੱਡੀਆਂ ਦਾ ਦ੍ਰਿਸ਼ ਸੱਚਮੁੱਚ ਹੀ ਮੌਤ ਦਾ ਭਿਆਨਕ ਰੂਪ ਪੇਸ਼ ਕਰਦਾ ਹੈ। ਇਸੇ ਤਰ੍ਹਾਂ ਬਾਕੀ ਦੀਆਂ ਤਸਵੀਰਾਂ ਵੀ ਗੁਰਬਾਣੀ ਦੀਆਂ ਤੁਕਾਂ ਮੁਤਾਬਕ ਉਲੀਕੀਆਂ ਹਨ। ਗੁਰਬਾਣੀ ਦੀਆਂ ਪੰਕਤੀਆਂ ਦੀਆਂ ਤਸਵੀਰਾਂ ਤੋਂ ਇਲਾਵਾ ਦਹਿਨ, ਜੜ੍ਹਤਕਾਰ, ਪੱਠੇ, ਬਾਰਡਰ ਤੇ ਹੋਰ ਨੱਕਾਸ਼ੀ ਦੀਆਂ ਤਸਵੀਰਾਂ ਵੀ ਵੇਖਣ ਨੂੰ ਮਿਲਦੀਆਂ ਹਨ।

ਭਾਈ ਗਿਆਨ ਸਿੰਘ ਨੱਕਾਸ਼ 'ਸਿੱਖ ਸਕੂਲ ਆਫ਼ ਆਰਟ' ਦੇ ਅਖੀਰਲੇ ਉਸਤਾਦ ਸਨ। ਇਨ੍ਹਾਂ ਦੀਆਂ ਕਲਾਂ-ਕਿਰਤਾਂ ਪੰਜਾਬ ਵਿਚ ਹੀ ਨਹੀਂ, ਸਗੋਂ ਭਾਰਤ ਅਤੇ ਬਾਹਰਲੇ ਦੇਸ਼ਾਂ ਵਿਚ ਵੀ ਵੇਖਣ ਨੂੰ ਮਿਲਦੀਆਂ ਹਨ। ਕੈਲੇਫ਼ੋਰਨੀਆ ਫ਼ੋਕ ਆਰਟ ਅਜਾਇਬ ਘਰ (ਅਮਰੀਕਾ) ਵਿਖੇ 'ਸਿੱਖ ਸਕੂਲ ਆਫ਼ ਆਰਟ' ਦੇ ਨਾਮ ਹੇਠ ਆਪ ਜੀ ਦੀਆਂ ਕਲਾਕ੍ਰਿਤਾਂ ਸੁਸ਼ੋਭਿਤ ਹਨ।

ਭਾਈ ਗਿਆਨ ਸਿੰਘ ਨੱਕਾਸ਼ ਜੀ ਡੂੰਘੀ ਲਗਨ, ਨਿਮਰਤਾ, ਨਿਸ਼ਕਾਮ ਸੇਵਾ-ਭਾਵ ਵਾਲੇ ਵਿਅਕਤੀ ਸਨ, ਪਰ ਵਧੀਕੀ ਅਤੇ ਹੁਨਰ ਦੀ ਬੇਕਦਰੀ ਆਪ ਕਦੀ ਨਹੀਂ ਸਨ ਸਹਾਰਦੇ। ੧੯੩੦-੩੧ ਈ. ਵਿਚ ਜਦ ਸ੍ਰੀ ਦਰਬਾਰ ਸਾਹਿਬ ਦੀ ਦਰਸ਼ਨੀ ਡਿਉਢੀ ਦੇ ਅੰਦਰੋਂ ਮਹੰਤ ਈਸ਼ਰ ਦਾਸ ਵੱਲੋਂ ਨੱਕਾਸ਼ ਦੀਆਂ ਝਾੜੀਆਂ, ਜੋ ਕਲਾ ਦਾ ਉੱਤਮ ਨਮੂਨਾ ਮਿੱਥੀਆਂ ਜਾਂਦੀਆਂ ਸਨ ਅਤੇ ਜਿਨ੍ਹਾਂ ਨੂੰ ਕਲਾ-ਪ੍ਰੇਮੀ ਬਦੇਸ਼ੀ ਯਾਤਰੂ ਵੀ ਕਈ-ਕਈ ਮਿੰਟ ਖਲੋਅ ਕੇ ਵੇਖਦੇ ਸਨ, ਨੂੰ ਮਿਟਾ ਕੇ ਉਨ੍ਹਾਂ ਉੱਪਰ

ਚਿੱਟਾ ਪੱਥਰ ਮੜ੍ਹਨਾ ਸ਼ੁਰੂ ਹੋ ਗਿਆ ਤਾਂ ਆਪ ਦੇ ਦਿਲ 'ਤੇ ਬੜੀ ਚੋਟ ਲੱਗੀ ਤੇ ਆਪ ਤਿਆਗ-ਪੱਤਰ ਦੇ ਕੇ ਚਲੇ ਗਏ।

ਪਰ ਆਪ ਨੇ ਕਲਾ ਪ੍ਰੇਮ ਆਪਣੇ ਮਨ ਵਿਚ ਉਸੇ ਤਰ੍ਹਾਂ ਰੱਖਿਆ ਅਤੇ ਹੁਨਰ ਸੇਵਾ ਦਾ ਕੰਮ ਨਿਰੰਤਰ ਕਰਨ ਲਈ ਬਾਜ਼ਾਰ ਸੋਢੀਆਂ ਵਿਚ ਇਕ ਦੁਕਾਨ ਲੈ ਲਈ। ਇੱਥੇ ਆਪ ਨੇ ਨੱਕਾਸ਼ੀ ਅਥਵਾ ਮੋਹਰਾ-ਕਸ਼ੀ ਦੇ ਨਮੂਨੇ ਕਾਗਜ਼ਾਂ ਦੀ ਹਿੱਕ 'ਤੇ ਉਲੀਕਣੇ ਸ਼ੁਰੂ ਕੀਤੇ ਅਤੇ ਚਿੱਤਰਕਾਰੀ ਦੇ ਮੈਦਾਨ ਵਿਚ ਉਡਾਰੀਆਂ ਤੇਜ ਕੀਤੀਆਂ। ਆਪਣੇ ਕਲਾ ਗਿਆਨ ਨੂੰ 'ਨੱਕਾਸ਼ੀ ਦਰਪਣ', 'ਵਿਸ਼ਕਰਮਾ ਆਰਟ ਬੁੱਕ' ਆਦਿ ਪੁਸਤਕਾਂ ਰਾਹੀਂ ਲੋਕਾਂ ਸਾਹਮਣੇ ਪੇਸ਼ ਕਰਕੇ ਹੁਨਰੀ ਪਿਆਰਿਆਂ ਲਈ ਸੁਚੱਜਾ ਰਾਹ ਕਾਇਮ ਕੀਤਾ, ਪ੍ਰੰਤੂ ਆਪ ਦੇ ਦਿਲ 'ਤੇ ਜੋ ਸੱਟ ਨੱਕਾਸ਼ੀ ਦੀ ਨਿਰਾਦਰੀ ਵੇਖ ਕੇ ਵੱਜੀ ਸੀ, ਉਸ ਦਾ ਅਸਰ ਇਹ ਜ਼ਰੂਰ ਹੋਇਆ ਕਿ ਉਨ੍ਹਾਂ ਆਪਣੇ ਕਲਾ-ਪ੍ਰੇਮੀ ਸਪੁੱਤਰ ਸ. ਸੋਹਨ ਸਿੰਘ ਨੂੰ ਮੋਹਰਾ-ਕਸ਼ੀ ਵੱਲੋਂ ਮੋੜ ਕੇ ਕੇਵਲ ਚਿੱਤਰਕਾਰੀ ਵੱਲ ਲਗਾ ਦਿੱਤਾ।

ਭਾਈ ਸਾਹਿਬ ਨੇ ਕੁਦਰਤ ਦੇ ਕਾਨੂੰਨ ਦਾ, ਬਨਸਪਤੀ ਦਾ, ਜਾਨਵਰਾਂ ਅਤੇ ਮਨੁੱਖ ਦੇ ਅੰਗਾਂ ਦੀ ਬਣਤਰ ਅਤੇ ਸੁਭਾਵਾਂ ਦਾ ਗਿਆਨ ਕਮਾਲ ਦਾ ਵਿਖਾਇਆ ਹੈ। ਪੱਤਿਆਂ ਦਾ ਉਲਟਾ-ਪੁਲਟਾ, ਰੰਗਾਂ ਦਾ ਕਮਾਲ, ਰੇਸ਼ਿਆਂ ਦੀਆਂ ਲਕੀਰਾਂ ਆਦਿ 'ਚ ਆਪਣਾ ਗਿਆਨ ਖ਼ੂਬ ਉਘਾੜਿਆ ਹੈ। ਆਪ ਦੇ ਇਨ੍ਹਾਂ ਕਲਾ ਨਮੂਨਿਆਂ ਨੂੰ ਜਗਤ ਪ੍ਰਸਿੱਧ ਕਲਾ-ਪਾਰਖੂ ਸ੍ਰੀ ਮੁਲਖ ਰਾਜ ਆਨੰਦ, ਅਬਦੁਲ ਰਹਿਮਾਨ ਚੁਗ਼ਤਾਈ ਤੇ ਡਾ. ਰਾਧਾ ਕ੍ਰਿਸ਼ਨਨ ਆਦਿ ਨੇ ਬੜਾ ਸਲਾਹਿਆ ਹੈ।

ਰਾਮਗੜ੍ਹੀਆ ਖ਼ਾਨਦਾਨ ਦਾ ਇਕ ਚਮਕਦਾ ਸਿਤਾਰਾ ਹੋਣ ਕਰਕੇ ਜਦ ਵੀ ਇਨ੍ਹਾਂ ਨੂੰ ਕੋਈ ਔਕੜ ਆਈ ਤਾਂ ਇਨ੍ਹਾਂ ਨੇ ਆਪਣੇ ਜੱਦੀ ਹੁਨਰ ਵਿੱਚੋਂ ਹੀ ਆਪਣੀ ਔਕੜ ਦਾ ਹੱਲ ਲੱਭਿਆ ਤੇ ਕਿਸੇ ਅੱਗੇ ਹੱਥ ਨਹੀਂ ਅੱਡਿਆ। ਆਪ ਨੇ ਔਕੜ ਸਮੇਂ ਲੱਕੜੀ ਦੇ ਖਿਡੌਣੇ ਬਣਾ ਕੇ ਉਨ੍ਹਾਂ ਵਿਚ ਰੰਗ ਭਰ ਕੇ ਇਸ ਵਿਚ ਆਪਣੇ ਹੁਨਰ ਦਾ ਕਮਾਲ ਵਿਖਾਇਆ ਹੈ। ਆਪ ਨੇ ਬੇਗੜੀਆਂ, ਚਿਤੇਰਿਆਂ ਅਤੇ ਜ਼ਰਗਰਾਂ (ਸੁਨਿਆਰਿਆਂ) ਲਈ ਨਕਸ਼ੇ ਵੀ ਤਿਆਰ ਕੀਤੇ ਹਨ।

ਇਨ੍ਹਾਂ ਦਾ ਵੱਡਾ ਪੁੱਤਰ ਸੁੰਦਰ ਸਿੰਘ ਤਾਂ ਜਲ੍ਹਿਆਂ ਵਾਲੇ ਬਾਗ਼ ਵਿਚ ਜਨਰਲ ਡਾਇਰ ਦੀ ਗੋਲੀ ਦਾ ਨਿਸ਼ਾਨਾ ਬਣ ਗਿਆ, ਦੂਜੇ ਪੁੱਤਰ ਨੂੰ ਕਲਾ ਨਾਲ ਕੋਈ ਪ੍ਰੇਮ ਨਹੀਂ ਸੀ। ਉਨ੍ਹਾਂ ਨੂੰ ਵੈਦਗਿਰੀ ਦਾ ਸ਼ੌਂਕ ਹੋਣ ਕਾਰਨ ਇਕ ਕਾਮਯਾਬ ਵੈਦ ਸਨ। ਤੀਸਰੇ ਸਪੁੱਤਰ ਜੀ. ਐਸ. ਸੋਹਨ ਸਿੰਘ ਆਰਟਿਸਟ 'ਸਿੱਖ ਕਲਾ' ਦੇ ਨਾਲ-ਨਾਲ ਕੋਮਲ ਹੁਨਰਾਂ ਵਿਚ ਜਗਤ-ਪ੍ਰਸਿੱਧੀ ਪ੍ਰਾਪਤ ਕਰ ਚੁੱਕੇ ਸਨ। ਪਿਤਾ-ਪੁਰਖੀ ਵਿਰਾਸਤ ਨੂੰ ਇਨ੍ਹਾਂ ਦੇ ਪੋਤਰੇ ਸ. ਸੁਰਿੰਦਰ ਸਿੰਘ, ਸ. ਸਤਪਾਲ ਸਿੰਘ ਤੇ ਪੜਪੋਤੇ ਸ. ਹਰਦੀਪ ਸਿੰਘ ਨੇ ਸੰਭਾਲਿਆ ਹੈ। ਖੇਤਰ ਭਾਵੇਂ ਨੱਕਾਸ਼ੀ, ਮੋਹਰਾ-ਕਸ਼ੀ, ਛਪਾਈ, ਫ਼ੋਟੋਗ੍ਰਾਫੀ ਜਾਂ ਕੈਲੀਗ੍ਰਾਫੀ ਦਾ ਹੋਵੇ ਪ੍ਰਬੀਨਤਾ ਨਿਪੁੰਨਤਾ ਇਨ੍ਹਾਂ ਪਾਸ ਹੀ ਹੈ। ■

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪਾਣੀ ਦਾ ਮਹੱਤਵ

*-ਡਾ. ਰੁਪਿੰਦਰ ਕੌਰ**

ਪਾਣੀ ਕੁਦਰਤੀ ਨਿਆਮਤ ਹੈ। ਇਹ ਰੰਗਹੀਣ ਹੋਣ ਦੇ ਬਾਵਜੂਦ ਮਨੁੱਖੀ ਮਨ ਲਈ ਹਮੇਸ਼ਾਂ ਹੀ ਖਿੱਚ ਦਾ ਕਾਰਨ ਬਣਿਆ ਹੈ। ਇਹ ਆਕਰਸ਼ਣ ਪਾਣੀ ਵਿਚ ਧੜਕਦੀ ਜ਼ਿੰਦਗੀ ਕਾਰਨ ਹੈ। ਪਾਣੀ ਦੁਨੀਆ ਦੇ ਹਰ ਕੋਨੇ ਵਿਚ ਆਮ ਮਿਲ ਜਾਂਦਾ ਹੈ, ਪਰ ਫਿਰ ਵੀ ਇਹ ਮਨੁੱਖੀ ਨਸਲ ਲਈ ਬਹੁਮੁੱਲੀ ਵਸਤੂ ਹੈ। ਪਾਣੀ ਬਿਨਾ ਜ਼ਿੰਦਗੀ ਅਸੰਭਵ ਹੈ। ਧਰਤੀ ਬ੍ਰਹਿਮੰਡ ਦੇ ਬਾਕੀ ਗ੍ਰਹਿਆਂ ਨਾਲੋਂ ਇਸੇ ਕਾਰਨ ਨਿਵੇਕਲੀ ਹੈ। ਜਿੱਥੇ ਪਾਣੀ ਹੈ ਉੱਥੇ ਜੀਵਨ ਗਤੀਸ਼ੀਲ ਹੈ। ਇਹੋ ਕਾਰਨ ਹੈ ਕਿ ਦੁਨੀਆ ਦੇ ਵਿਗਿਆਨੀ ਦੂਸਰੇ ਗ੍ਰਹਿਆਂ ਉੱਪਰ ਵੀ ਪਾਣੀ ਦੀ ਤਲਾਸ਼ ਕਰ ਰਹੇ ਹਨ ਤਾਂ ਜੋ ਉੱਥੇ ਮਨੁੱਖੀ ਜੀਵਨ ਦੀ ਧੜਕਣ ਪੈਦਾ ਕੀਤੀ ਜਾ ਸਕੇ। ਵਰਤਮਾਨ ਸਮੇਂ ਵਿਚ ਧਰਤੀ ਦਾ ਮਨੁੱਖ ਆਪਣੀਆਂ ਖੁਦਗਰਜ਼ੀਆਂ ਅਤੇ ਅਣਗਹਿਲੀਆਂ ਕਾਰਨ ਕੁਦਰਤੀ ਕਰੋਪੀਆਂ ਦਾ ਸ਼ਿਕਾਰ ਹੋ ਰਿਹਾ ਹੈ ਅਤੇ ਆਪਣੀ ਹੀ ਨਸਲ ਨੂੰ ਖ਼ਤਮ ਕਰਨ ਵੱਲ ਕਦਮ ਪੁੱਟ ਰਿਹਾ ਹੈ। ਸਮਾਜ ਸ਼ਾਸਤਰੀਆਂ ਦਾ ਕਥਨ ਹੈ ਕਿ ਇਸ ਸਦੀ ਦਾ ਅਗਲਾ ਯੁੱਧ ਮਨੁੱਖ ਪਾਣੀ ਦੀ ਪ੍ਰਾਪਤੀ ਲਈ ਲੜੇਗਾ।

ਪਾਣੀ ਮਨੁੱਖ ਦੇ ਜੀਵੰਤ ਰਹਿਣ ਲਈ ਕੁਦਰਤੀ ਨਿਆਮਤ ਹੀ ਨਹੀਂ ਸਗੋਂ ਇਸ ਦਾ ਮਨੁੱਖੀ ਜੀਵਨ ਵਿਚ ਸਮਾਜਿਕ ਤੇ ਸੱਭਿਆਚਾਰਕ ਮਹੱਤਵ ਵੀ ਹੈ। ਪੰਜਾਬੀ ਸੱਭਿਆਚਾਰ ਵਿਚ ਪਾਣੀ ਲਈ ਜਲ, ਆਬ ਅਤੇ ਨੀਰ ਸ਼ਬਦਾਂ ਦੀ ਵਰਤੋਂ ਵੀ ਕੀਤੀ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰਮਤਿ ਸਾਹਿਤ ਵਿਚ ਸਥਾਨਕ ਬੋਲੀਆਂ ਅਤੇ ਹੋਰ ਭਾਸ਼ਾਵਾਂ ਦੇ ਆਧਾਰ 'ਤੇ ਪਾਣੀ ਲਈ ਅਭ, ਅਪੁ ਬਿੰਬ, ਅੰਭ, ਉਦਕ, ਰਸ ਅਤੇ ਬਨੁ ਸ਼ਬਦਾਂ ਦੀ ਵਰਤੋਂ ਵੀ ਕੀਤੀ ਗਈ ਹੈ:

*-ਅਗਨਿ ਬਿੰਬ ਪਵਣੈ ਕੀ ਬਾਣੀ ਤੀਨਿ ਨਾਮ ਕੇ ਦਾਸਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੨੮)*

*-ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੨੮)*

*-ਗੰਗਾ ਕਾ ਉਦਕੁ ਕਰੰਤੇ ਕੀ ਆਗਿ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੯੮)*

*-ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੬)*

*ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ ॥*
*ਤਿਨ ਮਹਿ ਪੰਚ ਤਤੁ ਘਰਿ ਵਾਸਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੦੨)*

**ਪ੍ਰੋਫੈਸਰ, ਸਰੂਪ ਰਾਣੀ ਸਰਕਾਰੀ ਕਾਲਜ (ਲੜਕੀਆਂ), ਸ੍ਰੀ ਅੰਮ੍ਰਿਤਸਰ। ਮੋ. +੯੧੯੪੧੭੩-੮੬੧੮੬*

ਇਹ ਸਾਰੇ ਸ਼ਬਦ ਸਮਾਨਾਰਥੀ ਹੁੰਦੇ ਹੋਏ ਵੀ ਵੱਖ-ਵੱਖ ਸੰਦਰਭਾਂ ਵਿਚ ਵੱਖ-ਵੱਖ ਅਰਥਾਂ ਦੇ ਧਾਰਨੀ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਇਹ ਸ਼ਬਦ ਵੱਖ-ਵੱਖ ਸੰਦਰਭਾਂ ਵਿਚ ਵਰਤੇ ਗਏ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਉਸ ਸਮੇਂ ਹੋਇਆ ਜਦੋਂ ਮਨੁੱਖ ਅਤੇ ਸ੍ਰਿਸ਼ਟੀ ਦੀ ਉਤਪਤੀ ਸੰਬੰਧੀ ਗਿਆਨ ਮਿੱਥਾਂ ਦੇ ਰੂਪ ਵਿਚ ਪ੍ਰਚਲਿਤ ਸੀ। ਵਿਗਿਆਨ ਦਾ ਦੌਰ ਸ਼ੁਰੂ ਨਹੀਂ ਸੀ ਹੋਇਆ। ਉਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਬਾਣੀ ਵਿਚ ਧਰਤੀ ਅਤੇ ਜੀਵ ਦੀ ਉਤਪਤੀ ਬਾਰੇ ਦਿੱਤੇ ਗਏ ਵਿਚਾਰਾਂ ਨੇ ਇਨਸਾਨ ਦੇ ਮਨ ਵਿਚ ਕਈ ਸ਼ੰਕੇ ਪੈਦਾ ਕੀਤੇ ਸਨ। ਵਿਗਿਆਨਕ ਲੱਭਤਾਂ ਅਤੇ ਕਾਢਾਂ ਨੇ ਇਹ ਦੱਸ ਦਿੱਤਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕੁਦਰਤ ਦੇ ਨਾ ਸਿਰਫ ਪ੍ਰੇਮੀ ਸਨ ਸਗੋਂ ਬ੍ਰਹਿਮੰਡ ਬਾਰੇ ਉਨ੍ਹਾਂ ਦੀ ਸੋਚ ਵੀ ਵਿਗਿਆਨਕ ਸੂਝ ਵਾਲੀ ਸੀ। ਜਦੋਂ ਬ੍ਰਹਿਮੰਡ ਦੀ ਸਿਰਜਣਾ ਹੋਈ ਤਾਂ ਇਸ ਤੋਂ ਪਹਿਲਾ ਧਰਤੀ ਉੱਪਰ ਅੰਧਕਾਰ ਸੀ, ਨਾ ਪਾਣੀ ਸੀ ਅਤੇ ਨਾ ਹੀ ਸੂਰਜ, ਚੰਨ, ਤਾਰੇ ਆਕਾਸ਼ ਗੰਗਾਵਾਂ ਅਤੇ ਦਿਨ-ਰਾਤ ਵਰਗੀ ਕੋਈ ਵੀ ਵਸਤੂ ਹੋਂਦ ਵਿਚ ਨਹੀਂ ਸੀ। ਬ੍ਰਹਿਮੰਡ ਦੇ ਅਰੰਭ ਕਾਲ ਤੋਂ ਪਹਿਲਾ ਧਰਤੀ ਉੱਪਰ ਪਾਣੀ ਵੀ ਨਹੀਂ ਸੀ:

*ਅਰਬਦ ਨਰਬਦ ਧੁੰਧੂਕਾਰਾ ॥*
*ਧਰਣਿ ਨ ਗਗਨਾ ਹੁਕਮੁ ਅਪਾਰਾ ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥੧॥*
*ਖਾਣੀ ਨ ਬਾਣੀ ਪਉਣ ਨ ਪਾਣੀ ॥*
*ਓਪਤਿ ਖਪਤਿ ਨ ਆਵਣ ਜਾਣੀ ॥*
*ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥੨॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੫)*

ਇਹ ਸੱਚ ਹੈ ਕਿ ਧਰਤੀ ਉੱਪਰ ਪਾਣੀ ਕਾਰਨ ਹੀ ਜੀਵ ਦੀ ਹੋਂਦ ਹੈ। ਅਰਬਾਂ- ਖਰਬਾਂ ਸਾਲਾਂ ਬਾਅਦ ਵੀ ਜੀਵਾਂ ਦੀਆਂ ਬਹੁਤ ਸਾਰੀਆਂ ਜਾਤੀਆਂ ਪਾਣੀ ਵਿਚ ਉਪਲਬਧ ਹਨ। ਜੀਵ ਵਿਗਿਆਨ ਵਿਚ ਉਨੀਵੀਂ ਸਦੀ ਦੇ ਮਹਾਨ ਵਿਗਿਆਨੀ ਚਾਰਲਸ ਡਾਰਵਿਨ ਦੇ 'ਸਹਿਜ-ਵਿਕਾਸ' ਸਿਧਾਂਤ ਅਨੁਸਾਰ ਜੀਵ ਮਿੱਟੀ ਤੇ ਜਲ ਦੇ ਸੁਮੇਲ ਤੋਂ ਮੁੱਢਲੇ ਅਮੀਬਾ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਤੇ ਕਰੋੜਾਂ ਵਰ੍ਹਿਆਂ ਦੇ ਨਿਰੰਤਰ ਵਿਕਾਸ ਬਾਅਦ ਮਨੁੱਖੀ ਰੂਪ ਤਕ ਪਹੁੰਚਦਾ ਹੈ:

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯)*

ਪਾਣੀ ਜੀਵਨ ਦਾ ਰਚੈਤਾ ਹੈ। ਹਿੰਦੀ ਭਾਸ਼ਾ ਵਿਚ ਧਰਤੀ ਨੂੰ ਜਲਨੀ ਕਿਹਾ ਗਿਆ ਹੈ ਅਰਥਾਤ ਜਲ ਵਿੱਚੋਂ ਨਿਕਲੀ ਹੋਈ ਹੈ ਅਤੇ ਹਮੇਸ਼ਾ ਪਾਣੀ ਵਿਚ ਰਹਿੰਦੀ

ਹੈ ਅਤੇ ਪਾਣੀ ਨਾਲ ਹੀ ਪਾਲਣ ਪੋਸ਼ਣ ਕਰਦੀ ਹੈ।[੧] ਭਾਈ ਕਾਨ੍ਹ ਸਿੰਘ ਨਾਭਾ ਨੇ ਜਲ ਨੂੰ ਪਾਣੀ ਦੀ ਸੰਗਿਆ ਦਿੰਦੇ ਹੋਏ ਇਸ ਦੇ ਅਰਥ ਇਸ ਪ੍ਰਕਾਰ ਦੱਸੇ ਹਨ: ਜੋ ਲੋਕਾਂ ਨੂੰ ਜਿਵਾਉਂਦਾ ਹੈ, ਅਥਵਾ ਪ੍ਰਿਥਵੀ ਨੂੰ ਢਕਦਾ ਹੈ ਅਤੇ ਸਮੁੰਦਰ ਦਾ ਮੱਧ ਭਾਗ ਅਰਥਾਤ ਡੂੰਘੇ ਸਮੁੰਦਰ ਤੋਂ ਖੁਸ਼ਕ ਥਾਂ।[੨] ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਜਲ-ਥਲ ਸ਼ਬਦ ਦੀ ਵਰਤੋਂ ਬਹੁਤ ਥਾਵਾਂ ਉੱਪਰ ਕੀਤੀ ਗਈ ਹੈ।

*ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥*
*ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥੧॥*
*ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੯੬)*

ਭਾਰਤੀ ਦਰਸ਼ਨ ਅਨੁਸਾਰ ਜੀਵ ਦੀ ਉਤਪਤੀ ਪੰਜ ਤੱਤਾਂ (ਜਲ, ਪਾਣੀ, ਅਗਨੀ, ਅਕਾਸ਼, ਪ੍ਰਿਥਵੀ) ਤੋਂ ਮੰਨੀ ਗਈ ਹੈ। ਪ੍ਰਿਥਵੀ, ਜਲ, ਤੇਜ ਅਤੇ ਵਾਯੂ ਚਾਰਾਂ ਦ੍ਰਵਾਂ ਨੂੰ ਕਾਰਜ-ਦ੍ਰਵ ਕਿਹਾ ਗਿਆ ਹੈ, ਕਿਉਂਕਿ ਇਨ੍ਹਾਂ ਦੇ ਸੂਖਮ ਪ੍ਰਮਾਣੂਆਂ ਤੋਂ ਸਥੂਲ ਪ੍ਰਿਥਵੀ, ਜਲ, ਅਗਨੀ ਅਤੇ ਵਾਯੂ ਦੀ ਕ੍ਰਮ ਨਾਲ ਉਤਪਤੀ ਹੁੰਦੀ ਹੈ। ਇਸ ਉਤਪਤੀ ਦੀ ਕ੍ਰਿਆ ਨੂੰ ਹੀ ਜਗਤ ਦੀ ਰਚਨਾ ਦਾ ਰੂਪ ਮੰਨਿਆ ਜਾਂਦਾ ਹੈ। ਜਲ ਨੂੰ ਵੈਸ਼ੇਸ਼ਿਕ ਦਰਸ਼ਨ ਵਿਚ ਦ੍ਰਵ ਮੰਨਿਆ ਗਿਆ ਹੈ। ਇਸ ਨੂੰ ਜਲਤਵ ਜਾਤੀ ਵਾਲਾ ਤੱਤ ਕਿਹਾ ਜਾਂਦਾ ਹੈ। ਰਸਨਾ-ਇੰਦਰੀ, ਸਰੀਰ, ਨਦੀ, ਸਮੁੰਦਰ, ਗੜੇ, ਬਰਫ਼ ਆਦਿ ਇਸ ਦੇ ਰੂਪ ਹਨ। ਗੰਧ ਨੂੰ ਛੱਡ ਕੇ ਪ੍ਰਿਥਵੀ ਵਾਲੇ ਸਾਰੇ ਬਾਕੀ ਤੇਰ੍ਹਾਂ ਗੁਣ ਇਸ ਵਿਚ ਮੌਜੂਦ ਹਨ। ਇਸ ਦੇ ਵੀ ਨਿੱਤ ਅਤੇ ਅਨਿੱਤ ਦੋ ਰੂਪ ਹਨ। ਇਸ ਦਾ ਨਿੱਤ ਰੂਪ ਪ੍ਰਮਾਣੂਆਂ ਵਾਲਾ ਹੈ ਅਤੇ ਅਨਿੱਤ ਰੂਪ ਵਿਵਹਾਰ ਵਾਲਾ ਹੈ।[੩] ਹਾਲਡੇਨ ਨੇ ੧੯੨੯ ਵਿਚ ਦੱਸਿਆ ਹੈ ਕਿ ਸਾਡੇ ਸਰੀਰ ਵਿਚ ਲੱਗਭਗ ਜਿੰਨੀਆਂ ਕੋਸ਼ਿਕਾਵਾਂ ਹੁੰਦੀਆਂ ਹਨ। ਉਨੀਂ ਹੀ ਗਿਣਤੀ ਇਕ ਕੋਸ਼ਿਕਾ ਵਿਚ ਮੌਜੂਦ ਪ੍ਰਮਾਣੂਆਂ ਦੀ ਹੁੰਦੀ ਹੈ। ਮਨੁੱਖੀ ਸਰੀਰ ਵਿਚ ਲੱਗਭਗ ਸੱਠ ਹਜ਼ਾਰ ਖਰਬ ਕੋਸ਼ਿਕਾਵਾਂ ਹੁੰਦੀਆਂ ਹਨ। ਅਸੀਂ ਇਹ ਵੀ ਜਾਣਦੇ ਹਾਂ ਕਿ ਪ੍ਰਮਾਣੂ ਆਪਣੇ ਆਪ ਵਿਚ ਨਿਰਜੀਵ ਹੁੰਦੇ ਹਨ। ਇਹ ਨਿਰਜੀਵ ਪ੍ਰਮਾਣੂ ਹੀ ਮਿਲ ਕੇ ਜੀਵ ਦਾ ਨਿਰਮਾਣ ਕਰਦੇ ਹਨ। ਉਸ ਨੇ ਇਹ ਦੱਸਿਆ ਹੈ ਕਿ ਸੰਜੀਵ ਅਤੇ ਨਿਰਜੀਵ ਦੇ ਵਿਚ ਦੀ ਵਿਭਾਜਕ ਰੇਖਾ, ਕੋਸ਼ਿਕਾ ਅਤੇ ਪ੍ਰਮਾਣੂ ਦੇ ਕਾਰਨ ਜੀਵ ਦਾ ਰਿਸ਼ਤਾ ਪਾਣੀ ਨਾਲ ਜਨਮ ਤੋਂ ਬਾਅਦ ਵੀ ਨਹੀਂ ਟੁੱਟਦਾ।[੪] ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਨੁਸਾਰ ਜੀਵ ਦਾ ਜਨਮ ਵਿਗਿਆਨਕ ਪ੍ਰਕਿਰਿਆ ਵਾਲਾ ਕੁਦਰਤੀ ਵਰਤਾਰਾ ਹੈ:

*-ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥*
*ਪਉਣੁ ਪਾਣੀ ਅਗਨੀ ਮਿਲਿ ਜੀਆ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੨੬)*
*-ਜਗਤੁ ਉਪਾਇ ਖੇਲੁ ਰਚਾਇਆ ॥*
*ਪਵਣੈ ਪਾਣੀ ਅਗਨੀ ਜੀਉ ਪਾਇਆ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੧)*

ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਇਨ੍ਹਾਂ ਪ੍ਰਕ੍ਰਿਤਕ ਪਦਾਰਥਾਂ ਦੀ ਪਵਿੱਤਰਤਾ ਨੂੰ ਧਿਆਨ ਵਿਚ ਰੱਖਦਿਆਂ ਇਨ੍ਹਾਂ ਲਈ ਦੇਵਤਾ ਸ਼ਬਦ ਦੀ ਵਰਤੋਂ ਕੀਤੀ ਗਈ ਹੈ।

*–ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ ਪੰਜਵਾ ਪਾਇਆ ਘਿਰਤੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

*–ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੦੪)*

ਪਾਣੀ ਮਨੁੱਖੀ ਜੀਵਨ ਦਾ ਆਧਾਰ ਹੈ। ਇਸ ਲਈ ਸ੍ਰਿਸ਼ਟੀ ਦੇ ਆਦਿ ਕਾਲ ਤੋਂ ਲੈ ਕੇ ਹੁਣ ਤਕ ਵੀ ਮਨੁੱਖ ਲਈ ਅਚੰਭਿਤ ਅਤੇ ਅਕਰਸ਼ਿਤ ਵਸਤੂ ਰਹੀ ਹੈ। ਦੁਨੀਆ ਦੀਆਂ ਪ੍ਰਾਚੀਨ ਸਭਿਆਤਾਵਾਂ ਪਾਣੀ ਦੇ ਨੇੜੇ ਹੀ ਵਿਕਸਿਤ ਹੋਈਆਂ ਹਨ। ਸਾਡੇ ਪੂਰਵਜਾਂ ਨੇ ਪਾਣੀ ਦੀ ਮਹੱਤਤਾ ਨੂੰ ਸਮਝਦੇ ਹੋਏ ਨਦੀਆਂ ਦੇ ਕਿਨਾਰੇ ਤੀਰਥ ਅਸਥਾਨ ਸਥਾਪਿਤ ਕੀਤੇ ਹਨ:

*ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲੵਨ ਤੀਰਿ ਬਿਪਾਸ ਬਨਾਯਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੦)*

ਵਗਦਾ ਪਾਣੀ ਜੀਵਨ ਦੀ ਗਤੀਸ਼ੀਲਤਾ ਦਾ ਪ੍ਰਤੀਕ ਹੈ। ਪਾਣੀ ਦੀ ਸੀਤਲਤਾ, ਤਾਜ਼ਗੀ ਨਾ ਸਿਰਫ ਮਨੁੱਖੀ ਸੰਵੇਦਨਾ ਨੂੰ ਪ੍ਰਗਟ ਕਰਦੀ ਹੈ, ਸਗੋਂ ਉਸ ਨੂੰ ਉਦਾਰਵਾਦੀ, ਸਹਿਣਸ਼ੀਲ ਅਤੇ ਸੁਹਜਵਾਦੀ ਵੀ ਬਣਾਉਂਦੀ ਹੈ। ਵਗਦੇ ਪਾਣੀ ਵਿਚ ਕਈ ਔਸ਼ਧੀਆਂ ਵੀ ਘੁਲੀਆਂ ਹੁੰਦੀਆਂ ਹਨ ਜਿਸ ਵਿਚ ਨਹਾਉਣ ਤੋਂ ਬਾਅਦ ਮਨੁੱਖ ਦੇ ਕਈ ਸਰੀਰਕ ਰੋਗਾਂ ਦਾ ਵੀ ਨਿਵਾਰਣ ਹੁੰਦਾ ਹੈ। ਲੋਕ ਨਦੀਆਂ ਅਤੇ ਦਰਿਆਵਾਂ ਦੇ ਵਗਦੇ ਪਾਣੀ ਵਿਚ ਇਸ਼ਨਾਨ ਕਰਨ ਨੂੰ ਚੰਗਾ ਮਹਾਤਮ ਸਮਝਣ ਲੱਗ ਪਏ। ਸਮੇਂ ਦੇ ਵਿਕਾਸ ਨਾਲ ਨਦੀਆਂ ਅਤੇ ਦਰਿਆਵਾਂ ਦੇ ਨੇੜੇ ਧਾਰਮਿਕ ਸਥਾਨ ਸਥਾਪਿਤ ਹੋ ਗਏ। ਇਹ ਸਥਾਨ ਦਾਨ-ਪੁੰਨ ਅਤੇ ਬਾਹਰੀ ਕਰਮ-ਕਾਂਡਾਂ ਨਾਲ ਜੁੜ ਗਏ। ਮਨੁੱਖੀ ਮਾਨਸਿਕਤਾ ਅੰਦਰੂਨੀ ਰੰਗਤ ਦੀ ਥਾਂ ਬਾਹਰੀ ਅਡੰਬਰਾਂ ਨੂੰ ਜੀਵਨ ਦਾ ਸੱਚ ਸਮਝ ਕੇ ਇਸ ਵਿਚ ਰੁਝ ਗਈ। ਮਨੁੱਖ ਨੇ ਆਪਣੇ ਸਵਾਰਥ ਅਤੇ ਖੁਦਗਰਜ਼ੀਆਂ ਕਾਰਨ ਪਾਣੀ ਦੀ ਪਵਿੱਤਰਤਾ ਨੂੰ ਖ਼ਤਮ ਕਰਨਾ ਸ਼ੁਰੂ ਕਰ ਦਿੱਤਾ। ਪਾਣੀ ਦੇ ਉਪਕਾਰੀ, ਨਿਮਰਤਾ ਵਾਲੇ ਸੁਭਾਅ ਨੂੰ ਧਾਰਨ ਕਰਨ ਦੀ ਥਾਂ ਮਨੁੱਖ ਨੇ ਆਪਣੇ ਮਨ ਵਿਚ ਦਵੈਤ ਅਤੇ ਹਉਮੈਂ ਵਾਲੇ ਗੁਣ ਅਪਣਾਅ ਲਏ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਅਜਿਹੇ ਤੀਰਥਾਂ ਉੱਪਰ ਜਾਣ ਦਾ ਖੰਡਨ ਕਰਦੀ ਹੈ ਜੋ ਮਨੁੱਖ ਦਾ ਆਤਮਿਕ ਵਿਕਾਸ ਕਰਨ ਵਿਚ ਅਸਮਰੱਥ ਹਨ:

*–ਭਾਈ ਰੇ ਮੈਲੁ ਨਾਹੀ ਨਿਰਮਲ ਜਲਿ ਨਾਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੭)*

*–ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ ॥*
*ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੪੦)*

ਧਰਤੀ ਦਾ ਤਿੰਨ ਚੌਥਾਈ ਭਾਗ ਪਾਣੀ ਨਾਲ ਢੱਕਿਆ ਹੋਇਆ ਹੈ। ਪਾਣੀ ਦੇ ਰੰਗਹੀਣ, ਗੰਧਹੀਣ ਅਤੇ ਸੁਆਦਹੀਣ ਅਤੇ ਪਾਰਦਰਸ਼ੀ ਹੋਣ ਦੇ ਬਾਵਜੂਦ ਇਹ ਆਪਣੇ ਵਿਚ ਕਈ ਗੁਣ ਸਮਾਈ ਰੱਖਦਾ ਹੈ। ਪਾਣੀ ਅਜਿਹਾ ਕੁਦਰਤੀ ਵਰਤਾਰਾ

ਹੈ ਜੋ ਤਿੰਨ ਪ੍ਰਾਕ੍ਰਿਤਕ ਰੂਪਾਂ ਵਿਚ ਮਿਲਦਾ ਹੈ। ਠੋਸ ਰੂਪ ਵਿਚ ਬਰਫ਼, ਤਰਲ ਰੂਪ ਵਿਚ ਪਾਣੀ ਅਤੇ ਗੈਸ ਦੇ ਰੂਪ ਵਿਚ ਭਾਫ਼। ਪਾਣੀ ਸੂਰਜ ਦੀਆਂ ਕਿਰਨਾਂ ਨਾਲ ਗਰਮ ਹੋ ਕੇ ਭਾਫ਼ ਬਣ ਜਾਂਦਾ ਹੈ, ਇਸ ਭਾਫ਼ ਤੋਂ ਬੱਦਲ ਬਣ ਜਾਂਦੇ ਹਨ ਅਤੇ ਇਹ ਬੱਦਲ ਮੀਂਹ ਦੇ ਰੂਪ ਵਿਚ ਸੂਰਜ ਦੀ ਤਪਸ਼ ਨਾਲ ਗਰਮ ਹੋਈ ਧਰਤੀ ਉੱਪਰ ਵਰਸਦੇ ਹਨ ਅਤੇ ਬਨਸਪਤੀ ਤੇ ਹੋਰ ਜੀਵ-ਜੰਤੂਆਂ ਨੂੰ ਤ੍ਰਿਪਤ ਕਰਦੇ ਹਨ ਅਤੇ ਜੀਵਨ ਦਾਨ ਦਿੰਦੇ ਹਨ। "ਅਕਾਸ਼ ਤੋਂ ਜਦੋਂ ਜਲਾਂ ਦੇ ਵੇਗ ਆਉਂਦੇ ਹਨ, ਉਨ੍ਹਾਂ ਨਾਲ ਸਭ ਤਰ੍ਹਾਂ ਦੇ ਪੌਦੇ ਪੈਦਾ ਹੁੰਦੇ ਹਨ, ਹਵਾਵਾਂ ਗੀਤ ਗਾਉਂਦੀਆਂ ਹਨ, ਬੱਦਲ ਘੋਸ਼ ਕਰਦੇ ਹਨ ਤੇ ਪ੍ਰਿਥਵੀ 'ਤੇ ਵੱਸਦੇ ਹਨ"[੬]:

*ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ ॥*
*ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੮)*

ਇਹ ਵਰਖਾ ਜੀਵ ਨੂੰ ਸਿਰਫ ਅਨੰਦਿਤ ਹੀ ਨਹੀਂ ਕਰਦੀ, ਸਗੋਂ ਜੀਵ ਨੂੰ ਪ੍ਰਕ੍ਰਿਤੀ ਨਾਲ ਵੀ ਜੋੜਦੀ ਹੈ। ਧਰਤੀ ਹੇਠਲਾ ਪਾਣੀ ਮਿਲਣ ਤੋਂ ਪਹਿਲਾਂ ਵਰਖਾ ਵੀ ਬਨਸਪਤੀ ਲਈ ਵਰਦਾਨ ਸੀ। ਪਾਣੀ ਜੀਵ-ਜੰਤੂਆਂ ਦਾ ਪਾਲਣਹਾਰ ਹੋਣ ਕਾਰਨ ਇਹ ਪਿਤਾ ਸਮਾਨ ਹੈ :

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮)*

ਪਾਣੀ ਸਿਰਫ਼ ਮਨੁੱਖ ਲਈ ਹੀ ਨਹੀਂ, ਸਗੋਂ ਧਰਤੀ ਦੇ ਹਰ ਜੀਵ ਲਈ ਜ਼ਰੂਰੀ ਹੈ। ਮਨੁੱਖ ਭੋਜਨ ਬਿਨਾ ਤਾਂ ਕੁਝ ਦਿਨ ਰਹਿ ਸਕਦਾ ਹੈ, ਪਰ ਪਾਣੀ ਬਿਨਾ ਨਹੀਂ। ਸਰੀਰ ਵਿਚ ਪਾਣੀ ਦੀ ਕਮੀ ਹੋਣ ਤੋਂ ਬਾਅਦ ਮਨੁੱਖ ਦੀ ਮੌਤ ਵੀ ਹੋ ਜਾਂਦੀ ਹੈ। ਬਹੁਤ ਸਾਰੇ ਜੀਵ ਜੰਤੂ ਅਜਿਹੇ ਹਨ ਜਿਨ੍ਹਾਂ ਨੂੰ ਜੇਕਰ ਪਾਣੀ ਤੋਂ ਅਲੱਗ ਕੀਤਾ ਜਾਵੇ ਤਾਂ ਉਨ੍ਹਾਂ ਦੀ ਹੋਂਦ ਖਤਮ ਹੋ ਜਾਵੇਗੀ:

*ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ ॥*
*ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੯-੬੦)*

ਪਾਣੀ ਤੋਂ ਬਿਨਾ ਜੀਵਨ ਦੀ ਕੋਈ ਵੀ ਕਿਰਿਆ ਸੰਪੂਰਨ ਨਹੀਂ ਹੁੰਦੀ। ਪਾਣੀ ਸਧਾਰਨ ਯੋਗਿਕ ਹੁੰਦਿਆਂ ਹੋਇਆਂ ਵੀ ਇਹ ਆਪਣੇ ਆਪ ਵਿਚ ਕਈ ਰਹੱਸਮਈ ਗੁਣ ਛੁਪਾ ਕੇ ਰੱਖਦਾ ਹੈ। "ਪਾਣੀ ਦੀ ਖਾਸ ਵਿਸ਼ੇਸ਼ਤਾ ਇਸ ਦੀ ਗਰਮਾਹਟ ਵਿਚ ਹੈ। ਅਰਥਾਤ ਪਾਣੀ ਨੂੰ ਗਰਮ ਕਰਨ ਲਈ ਕਾਫ਼ੀ ਊਰਜਾ ਦੀ ਜ਼ਰੂਰਤ ਹੈ। ਅਰਥਾਤ ਸਮੁੰਦਰ, ਝੀਲਾਂ ਅਤੇ ਨਦੀਆਂ ਸੂਰਜ ਦੀ ਤਪਸ਼ ਕਾਰਨ ਨਾ ਤਾਂ ਛੇਤੀ ਗਰਮ ਹੁੰਦੇ ਹਨ ਅਤੇ ਨਾ ਹੀ ਠੰਡੇ ਜਿਸ ਕਾਰਨ ਇਹ ਤਾਪ ਪਰਿਵਰਤਨ ਤੋਂ ਬਚੇ ਰਹਿੰਦੇ ਹਨ। ਗਲਫ਼ਸਟ੍ਰੀਮ ਨਾਮਕ ਸਮੁੰਦਰੀ ਧਾਰਾ ਸੂਰਜ ਦੀ ਗਰਮੀ ਨੂੰ ਆਪਣੇ ਵਹਾਅ ਦੇ ਨਾਲ ਧਰੁਵਾਂ ਵੱਲ ਲੈ ਜਾਂਦੀ ਹੈ ਜਿਸ ਨਾਲ ਅਯਨਮੰਡਲ ਠੰਡ ਦੇ ਪ੍ਰਕੋਪ ਤੋਂ ਬਚ ਜਾਂਦਾ ਹੈ।[੭]

ਬਰਫ਼ ਦੀ ਗਰਮ ਤਾਸੀਰ ਵੀ ਥੱਲੇ ਦੇ ਪਾਣੀ ਉੱਪਰ ਬਾਹਰੀ ਵਾਤਾਵਰਨ ਦਾ ਅਸਰ ਨਹੀਂ ਹੋਣ ਦਿੰਦੀ ਜਿਸ ਕਾਰਨ ਜੀਵ-ਜੰਤੂ ਠੰਡ ਵਿਚ ਵੀ ਸੁਰੱਖਿਅਤ ਰਹਿੰਦੇ ਹਨ। ਪਾਣੀ ਦਾ ਗਰਮ ਸੁਭਾਅ ਜੀਵ-ਜੰਤੂਆਂ ਲਈ ਕੁਦਰਤੀ ਵਰਦਾਨ ਹੈ। ਜਲਵਾਯੂ ਪਰਿਵਰਤਨ ਤੋਂ ਬਚ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਕੁਦਰਤ ਦੇ ਇਸ ਕ੍ਰਿਸ਼ਮੇ ਦੀ ਸ਼ਲਾਘਾ ਕੀਤੀ ਹੈ :

*-ਅਗਨਿ ਪਾਣੀ ਸਾਗਰੁ ਅਤਿ ਗਹਰਾ ਗੁਰੁ ਸਤਿਗੁਰੁ ਪਾਰਿ ਉਤਾਰਾ ਹੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੨੯)*

*-ਪਉਣੁ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੦)*

*-ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨)*

ਪਾਣੀ ਦੀ ਵਿਸ਼ੇਸ਼ਤਾ ਇਸ ਦੇ ਜ਼ਿਆਦਾ ਗਰਮ ਹੋਣ ਵਿਚ ਹੈ ਅਤੇ ਇਹ ਆਪਣੇ ਵਿਚ ਅੱਗ ਦੀ ਗਰਮੀ ਨੂੰ ਸਮਾ ਲੈਂਦਾ ਹੈ ਇਸ ਲਈ ਜਦੋਂ ਗਰਮ ਵਸਤੂ ਉੱਪਰ ਪਾਣੀ ਪਾਇਆ ਜਾਂਦਾ ਹੈ ਤਾਂ ਇਹ ਅੱਗ ਦੀ ਗਰਮੀ ਖਿੱਚ ਲੈਂਦਾ ਹੈ ਅਤੇ ਉਸ ਵਸਤੂ ਦਾ ਤਾਪਮਾਨ ਘੱਟ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਤ੍ਰਿਸ਼ਨਾ ਦੀ ਅੱਗ ਨੂੰ ਖਤਮ ਕਰਨ ਲਈ ਨਾਮ ਰੂਪੀ ਪਾਣੀ ਦੀ ਵਰਤੋਂ ਕਰਨ ਦੀ ਸਲਾਹ ਦਿੱਤੀ ਗਈ ਹੈ। ਜਿਸ ਤਰ੍ਹਾਂ ਅੱਗ ਅਤੇ ਪਾਣੀ ਦੇ ਇਸ ਰਹੱਸਮਈ ਸੁਮੇਲ ਵਿਚ ਜੀਵ-ਜੰਤੂਆਂ ਦੀ ਜ਼ਿੰਦਗੀ ਧੜਕਦੀ ਹੈ, ਉਸੇ ਤਰ੍ਹਾਂ ਵਿਸ਼ੇ-ਵਿਕਾਰਾਂ ਵਾਲੇ ਸਮੁੰਦਰ ਵਿਚ ਵੀ ਪਰਮਾਤਮਾ ਹੀ ਰੱਖਿਆ ਕਰਨ ਵਾਲਾ ਹੈ:

*-ਜਿਉ ਅਗਨਿ ਮਰੈ ਜਲਿ ਪਾਇਐ ਤਿਉ ਤ੍ਰਿਸਨਾ ਦਾਸਨਿ ਦਾਸਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੨)*

*-ਅਗਨਿ ਪਾਣੀ ਸਾਗਰੁ ਅਤਿ ਗਹਰਾ ਗੁਰੁ ਸਤਿਗੁਰੁ ਪਾਰਿ ਉਤਾਰਾ ਹੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੨੯)*

ਜੀਵਨ ਵਿਚ ਪਾਣੀ ਦਾ ਬਹੁਤ ਮਹੱਤਵ ਹੈ। ਇਹ ਸੱਚ ਹੈ ਕਿ ਜੀਵਨ ਪਾਣੀ ਹੈ ਅਤੇ ਪਾਣੀ ਜੀਵਨ ਹੈ। ਪਾਣੀ ਪੀਣ ਵਾਲਾ ਪਦਾਰਥ ਹੈ ਅਤੇ ਵਿਅਕਤੀ ਦੇ ਸਤਿਕਾਰ ਲਈ ਪੀਣ ਲਈ ਪਾਣੀ ਦੇਣਾ ਸਭ ਤੋਂ ਵੱਡਾ ਕਰਮ ਮੰਨਿਆ ਹੈ :

*ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ,੯੯੧)*

ਪਾਣੀ ਦੇ ਕਈ ਸ੍ਰੋਤ ਹਨ ਅਤੇ ਹਰ ਸ੍ਰੋਤ ਦੇ ਪਾਣੀ ਦਾ ਆਪਣਾ ਮਹੱਤਵ ਹੈ। ਪਾਣੀ ਸੁਆਦਹੀਣ ਹੈ। ਇਸ ਦੇ ਸੁਆਦ ਇਸ ਵਿਚਲੀਆਂ ਅਸ਼ੁੱਧੀਆਂ ਕਾਰਨ ਹੈ। ਮਨੁੱਖ ਆਪਣੀ ਲੋੜ ਅਨੁਸਾਰ ਵੱਖ-ਵੱਖ ਸ੍ਰੋਤਾਂ ਦਾ ਪਾਣੀ ਵਰਤਦਾ ਹੈ। ਦਰਿਆ,

ਨਦੀਆਂ, ਨਾਲੇ, ਕੱਸੀਆਂ, ਖੂਹ, ਝਰਨੇ, ਤਾਲਾਬ ਆਦਿ ਪਾਣੀ ਦੇ ਸ੍ਰੋਤ ਹਨ:

*ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੦੪)*

ਪਰੰਪਰਿਕ ਮਨੁੱਖ ਲਈ ਪਾਣੀ ਬਹੁਤ ਪਵਿੱਤਰ ਸੀ। ਇਸ ਲਈ ਉਸ ਨੇ ਪਾਣੀ ਅਤੇ ਹੋਰ ਕੁਦਰਤੀ ਵਸਤੂਆਂ ਦੀ ਪੂਜਾ ਕੀਤੀ। ਆਦਮ ਮਾਨਵ ਜੜ੍ਹ ਵਸਤੂਆਂ ਵਿੱਚੋਂ ਜੀਵਨ ਦੇ ਅਰਥ ਵੀ ਤਲਾਸ਼ਦਾ ਸੀ ਇਸ ਲਈ ਉਸ ਨੇ ਇਨ੍ਹਾਂ ਕੁਦਰਤੀ ਤੱਤਾਂ ਅਤੇ ਜੜ੍ਹ ਵਸਤੂਆਂ ਨੂੰ ਪਵਿੱਤਰਤਾ ਦਾ ਦਰਜਾ ਦਿੱਤਾ ਅਤੇ ਸ਼ੁਭ ਕਾਰਜਾਂ ਸਮੇਂ ਇਨ੍ਹਾਂ ਵਸਤੂਆਂ ਨੂੰ ਚਿੰਨ੍ਹਾਂ ਦੇ ਤੌਰ 'ਤੇ ਵਰਤਣਾ ਸ਼ੁਰੂ ਕਰ ਦਿੱਤਾ। ਸਮੇਂ ਦੇ ਬੀਤਣ ਨਾਲ ਇਨ੍ਹਾਂ (ਖਾਸ ਤੌਰ 'ਤੇ ਪਾਣੀ, ਅੱਗ ਅਤੇ ਰੁੱਖ/ਰੁੱਖਾਂ ਦੇ ਪੱਤੇ) ਵਸਤੂਆਂ ਦੀ ਮੌਜੂਦਗੀ ਧਾਰਮਿਕ ਜਾਂ ਸੱਭਿਆਚਾਰਕ ਕਾਰਜਾਂ ਵਿਚ ਜ਼ਰੂਰੀ ਹੋ ਗਈ। ਪਾਣੀ ਨਾਲ ਸੰਬੰਧਿਤ ਕਈ ਮਨੌਤਾਂ ਹੋਂਦ ਵਿਚ ਆਈਆਂ ਅਤੇ ਕਈ ਸਮਾਜਿਕ ਰਸਮਾਂ ਸਮੇਂ ਪਾਣੀ ਦੀ ਵਰਤੋਂ ਕੀਤੀ ਜਾਣ ਲੱਗੀ। ਜਨਮ, ਵਿਆਹ ਅਤੇ ਮੌਤ ਨਾਲ ਸੰਬੰਧਿਤ ਕਾਰਜਾਂ ਵਿਚ ਪਾਣੀ ਨੂੰ ਚਿੰਨ੍ਹ ਦੇ ਰੂਪ ਵਿਚ ਵਰਤਿਆ ਜਾਣ ਲੱਗਾ। ਪ੍ਰਸਥਿਤੀ ਦੇ ਬਦਲਾਓ ਨਾਲ ਇਸ ਦੀ ਵਰਤੋਂ ਦੇ ਤਰੀਕੇ ਵਿਚ ਹੀ ਵੱਖਰਤਾ ਨਹੀਂ ਸੀ, ਸਗੋਂ ਇਸ ਦੇ ਅਰਥ ਵੀ ਬਦਲ ਜਾਂਦੇ ਸਨ।

ਭਾਰਤੀ ਸੰਸਕ੍ਰਿਤੀ ਵਿਚ ਬੱਚੇ ਦਾ ਜਨਮ ਅਤੇ ਬੀਜ ਦਾ ਪੁੰਗਰਨਾ ਅਪਵਿੱਤਰ ਮੰਨਿਆ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਸੂਤਕ ਜਾਂ ਅਪਵਿੱਤਰਤਾ ਮਨੁੱਖ ਦੇ ਮਨ ਦਾ ਭਰਮ ਹੈ, ਕਿਉਂਕਿ ਹਰ ਵਸਤੂ ਵਿਚ ਪ੍ਰਜਣਨ ਦੀ ਸ਼ਕਤੀ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਮਨੂੰਵਾਦੀ ਸੋਚ ਦਾ ਖੰਡਨ ਕਰਦੀ ਹੈ। ਬੱਚੇ ਦੇ ਜਨਮ ਤੋਂ ਬਾਅਦ ਬੱਚਾ ਅਤੇ ਜੱਚਾ ਨੂੰ ਪਾਣੀ ਨਾਲ ਇਸ਼ਨਾਨ ਕਰਵਾਇਆ ਜਾਂਦਾ ਹੈ। ਪਰ ਪਾਣੀ ਵੀ ਪ੍ਰਜਣਨ ਸ਼ਕਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਨੁਸਾਰ ਵਸਤਾਂ ਜਾਂ ਬਾਹਰੀ ਅਡੰਬਰਾਂ ਨਾਲ ਸੂਤਕ ਖਤਮ ਨਹੀਂ ਹੁੰਦਾ, ਸਗੋਂ ਸੂਤਕ ਗਿਆਨ ਦੀ ਪ੍ਰਾਪਤੀ ਨਾਲ ਖਤਮ ਹੁੰਦਾ ਹੈ:

*ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥*
*ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥*
*ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥*
*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥*
*ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥*
*ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੨)*

ਮੌਤ ਜੀਵਨ ਦੀ ਅਟੱਲ ਸਚਾਈ ਹੈ। ਹਰ ਜੀਵ (ਮਨੁੱਖ, ਪੌਦੇ ਅਤੇ ਜੀਵ-ਜੰਤੂ) ਜੋ ਜਨਮ ਲੈਂਦਾ ਹੈ, ਸਭ ਲਈ ਮੌਤ ਇਕ ਕੁਦਰਤੀ ਵਰਤਾਰਾ ਹੈ, ਕਿਉਂਕਿ ਪੰਜ ਤੱਤਾਂ ਦਾ ਬਣਿਆ ਇਹ ਸਰੀਰ ਪੰਜ ਤੱਤਾਂ ਵਿਚ ਹੀ ਵਿਲੀਨ ਹੋ ਜਾਂਦਾ ਹੈ।

ਭਾਰਤੀ ਸੰਸਕ੍ਰਿਤੀ ਵਿਚ ਮੌਤ ਬੁਰਾਈ ਜਾਂ ਡਰ ਨਾਲ ਸੰਬੰਧ ਨਹੀਂ ਰੱਖਦੀ, ਸਗੋਂ ਇਸ ਨੂੰ ਪਰਮਾਤਮਾ ਦਾ ਹੁਕਮ ਮੰਨਿਆ ਗਿਆ ਹੈ। ਜਿਸ ਦਿਨ ਜੀਵ-ਆਤਮਾ ਜਨਮ ਲੈਂਦੀ ਹੈ ਉਸੇ ਦਿਨ ਮੌਤ ਦਾ ਦਿਨ ਵੀ ਨਿਸ਼ਚਿਤ ਹੋ ਜਾਂਦਾ ਹੈ। ਹਰ ਧਰਮ, ਸਮਾਜ ਅਤੇ ਵਰਗ ਵਿਚ ਪ੍ਰਾਣੀ ਦੀ ਮੌਤ ਤੋਂ ਬਾਅਦ ਅੰਤਿਮ ਸਸਕਾਰ ਦੀਆਂ ਰਸਮਾਂ ਵਿਚ ਦਾਹ ਸਸਕਾਰ ਦੀਆਂ ਰਸਮਾਂ ਵਿਚ ਵੀ ਵੱਖਰਤਾ ਹੈ:

*-ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੦੯)*

*-ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥*
*ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥*
*ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੪੮)*

ਭਾਰਤੀ ਸੰਸਕ੍ਰਿਤੀ ਵਿਚ ਮਰ ਚੁੱਕੇ ਪ੍ਰਾਣੀ ਪ੍ਰਤੀ ਵਿਸ਼ੇਸ਼ ਸ਼ਰਧਾ ਰੱਖੀ ਜਾਂਦੀ ਹੈ। ਜਿਸ ਕਾਰਨ ਮਰ ਚੁੱਕੇ ਪ੍ਰਾਣੀ ਦੀਆਂ ਅੰਤਿਮ ਰਸਮਾਂ ਪੂਰੀ ਸ਼ਰਧਾ ਨਾਲ ਨਿਭਾਈਆਂ ਜਾਂਦੀਆਂ ਹਨ। ਜਿੱਥੇ ਇਹ ਰਸਮਾਂ ਮ੍ਰਿਤਕ ਪ੍ਰਾਣੀ ਪ੍ਰਤੀ ਸ਼ਰਧਾ-ਭਾਵਨਾ ਦਾ ਪ੍ਰਤੀਕ ਹਨ, ਉੱਥੇ ਇਹ ਰਸਮਾਂ ਮ੍ਰਿਤਕ ਵਿਅਕਤੀ ਦੇ ਰਿਸ਼ਤੇਦਾਰਾਂ ਅਤੇ ਨਜ਼ਦੀਕੀਆਂ ਨੂੰ ਗਮ-ਵਿਛੋੜਾ ਭੁਲਾਉਣ ਲਈ ਮਦਦਗਾਰ ਸਿੱਧ ਹੁੰਦੀਆਂ ਹਨ, ਕਿਉਂਕਿ ਉਨ੍ਹਾਂ ਲਈ ਵਿਛੋੜਾ ਸਹਿਣਾ ਅਸਹਿ ਹੋ ਜਾਂਦਾ ਹੈ। ਇਸੇ ਭਾਵਨਾ ਅਧੀਨ ਮ੍ਰਿਤਕ ਪ੍ਰਾਣੀ ਨੂੰ ਪਾਣੀ ਨਾਲ ਇਸ਼ਨਾਨ ਕਰਵਾਇਆ ਜਾਂਦਾ ਹੈ:

*ਜਲਿ ਮਲਿ ਜਾਨੀ ਨਾਵਾਲਿਆ ਕਪੜਿ ਪਟਿ ਅੰਬਾਰੇ ॥*
*ਵਾਜੇ ਵਜੇ ਸਚੀ ਬਾਣੀਆ ਪੰਚ ਮੁਏ ਮਨੁ ਮਾਰੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੮੦)*

ਮੌਤ ਤੋਂ ਬਾਅਦ ਜੀਵਾਤਮਾ ਆਪਣੇ ਬ੍ਰਹਿਮੰਡ ਵਿਚ ਪਹੁੰਚ ਜਾਂਦੀ ਹੈ ਇਸ ਲਈ ਮਨੁੱਖ ਨੂੰ ਜ਼ਿੰਦਗੀ ਵਿਚ ਚੰਗੇ ਕਰਮ ਕਰਨ ਨੂੰ ਕਿਹਾ ਜਾਂਦਾ ਹੈ। ਮੌਤ ਜੀਵਨ ਦੀ ਅਟੱਲ ਸੱਚਾਈ ਹੈ। ਇਸ ਨਾਲ ਮਨੁੱਖ ਦੇ ਦੁਨਿਆਵੀ ਸੁਖਾਂ ਦਾ ਅਤੇ ਸੰਬੰਧਾਂ ਦਾ ਨਾਤਾ ਟੁੱਟ ਜਾਂਦਾ ਹੈ। ਅਧਿਆਤਮਵਾਦੀਆਂ ਅਨੁਸਾਰ ਜੀਵਾਤਮਾ ਨੂੰ ਪਰਮਾਤਮਾ ਦੀ ਦਰਗਾਹ ਤਕ ਪਹੁੰਚਣ ਲਈ ਔਖਾ ਪੈਂਡਾ ਤੈਅ ਕਰਨਾ ਪੈਂਦਾ ਹੈ। ਰਸਤੇ ਵਿਚ ਦੁਨਿਆਵੀ ਵਸਤੂਆਂ ਤੋਂ ਇਲਾਵਾ ਪਾਣੀ ਵਰਗੀ ਕੁਦਰਤੀ ਨਿਆਮਤ ਵੀ ਨਸੀਬ ਨਹੀਂ ਹੁੰਦੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਇਨ੍ਹਾਂ ਸਲੋਕਾਂ ਵਿਚ ਪਾਣੀ ਨੂੰ ਮਨੁੱਖ ਦੀ ਜ਼ਰੂਰੀ ਵਸਤੂ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਇੱਥੇ ਪਾਣੀ ਦਾ ਸੁਭਾਅ ਸਤੋ ਗੁਣ ਵਾਲਾ ਹੈ। ਪ੍ਰੰਤੂ ਜਦੋਂ ਪਾਣੀ ਨਾਲ ਅਗਨੀ ਦਾ ਸੁਮੇਲ ਹੋ ਜਾਂਦਾ ਹੈ ਤਾਂ ਪਾਣੀ ਤਮੋ ਗੁਣ ਅਖ਼ਤਿਆਰ ਕਰ ਲੈਂਦਾ ਹੈ:

*ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋਵਾ ॥*

*ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ ॥*
*ਭੋਜਨ ਭਾਉ ਨ ਠੰਢਾ ਪਾਣੀ ਨਾ ਕਾਪੜੁ ਸੀਗਾਰੋ ॥*
*ਗਲਿ ਸੰਗਲੁ ਸਿਰਿ ਮਾਰੇ ਊਭੌ ਨਾ ਦੀਸੈ ਘਰ ਬਾਰੋ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੮੧)*

ਦੂਸਰੇ ਸੰਕਲਪ ਵਿਚ ਜੀਵਾਤਮਾ ਨੂੰ ਜੋ ਸਮੁੰਦਰ ਪਾਰ ਕਰਨਾ ਪੈਂਦਾ ਹੈ ਇਸ ਵਿਚ ਪਾਣੀ ਦੀ ਥਾਂ ਵਿਸ਼ੇ-ਵਿਕਾਰਾਂ ਦੀ ਅੱਗ ਹੈ। ਅੱਗ ਅਤੇ ਪਾਣੀ ਦਾ ਸੁਮੇਲ ਪਾਣੀ ਦੇ ਗਰਮ ਸੁਭਾਅ ਨੂੰ ਪੇਸ਼ ਕਰਦਾ ਹੈ ਜੋ ਜ਼ਿਆਦਾ ਗਰਮ ਹੋਣ ਕਾਰਨ ਵਰਤੋਂ ਯੋਗ ਨਹੀਂ ਹੈ:

*ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ ॥*
*ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ ॥*
*ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੮੭)*

ਮੌਤ ਮਨੁੱਖੀ ਜੀਵਨ ਦਾ ਕੁਦਰਤੀ ਵਰਤਾਰਾ ਹੋਣ ਦੇ ਬਾਵਜੂਦ ਹਰ ਯੁੱਗ ਦੇ ਵਿਗਿਆਨੀਆਂ, ਡਾਕਟਰਾਂ, ਰਿਸ਼ੀਆਂ-ਮੁਨੀਆਂ, ਵਿਚਾਰਵਾਨਾਂ ਅਤੇ ਚਿੰਤਕਾਂ ਲਈ ਬੁਝਾਰਤ ਹੈ। ਇਸ ਸੰਬੰਧੀ ਅਨੇਕਾਂ ਮਾਨਤਾਵਾਂ, ਮਨੌਤਾਂ, ਵਿਸ਼ਵਾਸ ਅਤੇ ਰਸਮਾਂ-ਰਿਵਾਜ ਹਰ ਧਰਮ ਅਤੇ ਸੱਭਿਆਚਾਰ ਵਿਚ ਮਿਲਦੇ ਹਨ। ਮਨੁੱਖ ਉਮਰ ਲੰਬੀ ਕਰਨ ਲਈ ਕਈ ਆਬੇ-ਹਯਾਤ, ਅੰਮ੍ਰਿਤ-ਫ਼ਲ, ਚਸ਼ਮਿਆਂ ਦੇ ਪਾਣੀ, ਸਰੀਰਕ ਕਿਰਿਆਵਾਂ ਆਦਿ ਦੀ ਖੋਜ ਕਰਦਾ ਰਿਹਾ ਹੈ। ਜੀਵ ਨੇ ਭਾਵੇਂ ਮੌਤ ਉੱਪਰ ਤਾਂ ਜਿੱਤ ਪ੍ਰਾਪਤ ਨਹੀਂ ਕੀਤੀ ਪ੍ਰੰਤੂ ਉਸ ਨੇ ਜਲ ਅਤੇ ਪਾਣੀ ਨੂੰ ਇਕ ਨਵਾਂ ਸੰਕਲਪ ਅੰਮ੍ਰਿਤ ਦਾ ਦਿੱਤਾ ਹੈ। ਜਿਸ ਕਾਰਨ ਪਾਣੀ, ਨੀਰ ਅਤੇ ਜਲ ਦੇ ਅਰਥ ਕੁਦਰਤੀ ਨਿਆਮਤ ਹੋਣ ਦੇ ਬਾਵਜੂਦ ਦੁਨਿਆਵੀ ਵਸਤੂ ਤਕ ਸੀਮਿਤ ਹੋ ਗਏ ਹਨ, ਉੱਥੇ ਅੰਮ੍ਰਿਤ ਦਾ ਸੰਬੰਧ ਅਧਿਆਤਮਿਕਤਾ ਅਤੇ ਪਵਿੱਤਰਤਾ ਨਾਲ ਜੁੜ ਗਿਆ ਹੈ :

*-ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੯੮)*

*-ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ ਹਰਿ ਜਸੁ ਦੀਜੈ ਕਿਰਪਾ ਧਾਰਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੦੪)*

ਮਨੁੱਖੀ ਜੀਵਨ ਵਿਚ ਅੰਮ੍ਰਿਤ ਦੀ ਕੀ ਮਹੱਤਤਾ ਹੈ? ਇਹ ਇਕ ਅਲੱਗ ਅਧਿਐਨ ਦਾ ਵਿਸ਼ਾ ਹੈ।

ਪਾਣੀ ਗਤੀਸ਼ੀਲ ਹੈ, ਪਰ ਇਹ ਹਮੇਸ਼ਾ ਨਿਵਾਣ ਵੱਲ ਜਾਂਦਾ ਹੈ। ਜਿਸ ਕਾਰਨ ਪਾਣੀ ਨੂੰ ਨਿਮਰਤਾ ਵਾਲੇ ਗੁਣਾਂ ਵਿਚ ਲਿਆ ਜਾਂਦਾ ਹੈ। ਦੁਨਿਆਵੀ ਪਿਆਰ ਨੂੰ ਪੇਸ਼ ਕਰਨ ਲਈ ਪਾਣੀ ਅਤੇ ਮੱਛੀ, ਜਲ ਅਤੇ ਕਮਲ ਦੇ ਪ੍ਰਤੀਕ ਨੂੰ ਲਿਆ ਹੈ। ਜਲ ਅਤੇ ਮੀਨ ਰਾਹੀਂ ਪਾਣੀ ਨੂੰ ਜੀਵਨ-ਰੱਖਿਅਕ ਦੇ ਰੂਪ ਵਿਚ ਵਰਣਨ ਕੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪਾਣੀ ਨੂੰ ਪਦਾਰਥਕ ਵਸਤੂ ਜਾਂ ਕੁਦਰਤੀ ਨਿਆਮਤ ਦੇ ਰੂਪ ਵਿਚ ਹੀ ਨਹੀਂ ਵਰਤਿਆ ਗਿਆ, ਸਗੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦੇ

ਅਰਥਾਂ ਦਾ ਘੇਰਾ ਵੀ ਵਿਸ਼ਾਲ ਕੀਤਾ ਹੈ। ਹਵਾ, ਅਗਨੀ ਅਤੇ ਪਾਣੀ ਨੂੰ ਗਹਿਣਿਆਂ ਦੇ ਰੂਪ ਵਿਚ ਪੇਸ਼ ਕਰ ਕੇ ਪ੍ਰਭੂ ਦੀ ਲੀਲਾ ਦਾ ਖੂਬਸੂਰਤ ਅੰਦਾਜ਼ ਵਿਚ ਪ੍ਰਕ੍ਰਿਤਕ ਪਾਤਰਾਂ ਰਾਹੀਂ ਵਰਣਨ ਕੀਤਾ ਹੈ:

*ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥*
*ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ ॥*
*ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ ॥*
*ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੫)*

ਆਧੁਨਿਕ ਮਨੁੱਖ ਨੇ ਆਪਣੀ ਸਵਾਰਥੀ, ਸੌੜੀ ਅਤੇ ਤੰਗਦਿਲ ਵਾਲੀ ਸੋਚ ਕਾਰਨ ਪਾਣੀ ਦਾ ਰਾਜਸੀਕਰਨ ਕੀਤਾ ਹੈ। ਪਾਣੀ ਵਿਚ ਵੰਡੀਆਂ ਪਾ ਕੇ ਮਾਨਵਤਾ ਦਾ ਘਾਣ ਕਰਨ ਤੋਂ ਵੀ ਗੁਰੇਜ਼ ਨਹੀਂ ਕੀਤਾ। ਵਰਤਮਾਨ ਮਨੁੱਖ ਨੇ ਤਾਂ ਇਸ ਕੁਦਰਤੀ ਨਿਆਮਤ ਦਾ ਵੀ ਵਪਾਰੀਕਰਣ ਕਰ ਦਿੱਤਾ ਹੈ। ਇਹ ਗਿਆਨ-ਵਿਹੂਣੀ ਜਨਤਾ ਪ੍ਰਕ੍ਰਿਤੀ ਨਾਲੋਂ ਟੁੱਟ ਕੇ ਮੌਤ ਨੂੰ ਸੱਦਾ ਦੇ ਰਹੀ ਹੈ। ਪਾਣੀ ਜਿਸ ਤੋਂ ਇਸ (ਮਨੁੱਖ) ਦੀ ਉਤਪਤੀ ਹੋਈ ਆਪਣੇ ਦੁਨਿਆਵੀ ਸੁਖਾਂ ਕਾਰਨ ਗੰਧਲਾ ਕਰ ਰਿਹਾ ਹੈ, ਇਸ ਦੀ ਬੱਚਤ ਕਰਨ ਦੀ ਥਾਂ ਇਸ ਨੂੰ ਖਰਾਬ ਕਰ ਰਿਹਾ ਹੈ। ਪਾਣੀ ਦੀ ਸਹੀ ਅਤੇ ਸੁਚੱਜੀ ਵਰਤੋਂ ਵਰਤਮਾਨ ਸਮੇਂ ਦੀ ਲੋੜ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਪ੍ਰਕ੍ਰਿਤੀ ਨਾਲ ਜੁੜਨ ਦਾ ਇਕ ਵਸੀਲਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਸਮੇਂ ਦੇ ਯੁੱਗ-ਪ੍ਰਵਰਤਕ ਸਨ। ਉਨ੍ਹਾਂ ਨੇ ਆਪਣੇ ਸਮਕਾਲੀ ਸਮਾਜ ਦੀਆਂ ਉਨ੍ਹਾਂ ਬੁਰਾਈਆਂ ਪ੍ਰਤੀ ਅਵਾਜ਼ ਉਠਾਈ ਜੋ ਮਾਨਵਤਾ ਦੇ ਲਈ ਵਿਨਾਸ਼ਕਾਰੀ ਸਨ। ਅੱਜ ਮਨੁੱਖ ਪਾਣੀ ਦੀ ਸਮੱਸਿਆ ਨਾਲ ਜੂਝ ਰਿਹਾ ਹੈ। ਇਸ ਲਈ ਲੋੜ ਹੈ ਕਿ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਰਾਹੀਂ ਪਾਣੀ ਦੀ ਮਹੱਤਤਾ ਨੂੰ ਪਛਾਣੀਏ। ਕੁਦਰਤ ਨਾਲ ਇਕਮਿਕਤਾ ਕਾਇਮ ਕਰ ਕੇ ਧਰਤੀ ਨੂੰ ਆਉਣ ਵਾਲੇ ਖ਼ਤਰੇ ਤੋਂ ਬਚਾਈਏ।

**ਹਵਾਲੇ :**


੧. ਸਯਾਮ ਸੁੰਦਰ ਦੁਬੇ, *ਲੋਕ ਮੇਂ ਜਲ*, ਪ੍ਰਕਾਸ਼ਨ ਵਿਭਾਗ ਸੂਚਨਾ ਅਤੇ ਪ੍ਰਸਾਰਣ, ਭਾਰਤ ਸਰਕਾਰ ੨੦੦੮, ਪੰਨਾ ੫

੨. *ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ ਪੰਨਾ ੫੧੧

੩. ਆਰ. ਡੀ. ਨਿਰਾਕਾਰੀ, *ਭਾਰਤੀ ਦਰਸ਼ਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ ਪੰਨਾ ੧੭੪.

੪. ਕ੍ਰਿਸ਼ਨ ਕੁਮਾਰ ਮਿਸ਼ਰ, *ਜਲ ਜੀਵਨ ਕਾ ਆਧਾਰ*, ਨੈਸ਼ਨਲ ਬੁੱਕ ਟਰੱਸਟ, ਨਵੀਂ ਦਿੱਲੀ ੨੦੧੨, ਪੰਨਾ ੪

੫. ਆਰ. ਡੀ. ਨਿਰਾਕਾਰੀ, *ਰਿਸ਼ੀ ਦਰਸ਼ਨ*, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ ਪੰਨਾ ੨੭

੬. ਉਹੀ, ਪੰਨਾ ੨੯

੭. ਉਹੀ ਪੰਨਾ ੨੯

# ਜਪੁਜੀ ਸਾਹਿਬ : ਇਕ ਵਿਸ਼ਲੇਸ਼ਣ

*-ਡਾ. ਜਸਕਿਰਨ ਕੌਰ**

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਬਾਣੀ ਜਪੁਜੀ ਸਾਹਿਬ ਉਨ੍ਹਾਂ ਦੀ ਸਰਵ-ਸ਼੍ਰੇਸਟ ਬਾਣੀ ਹੈ ਜਿਸ ਵਿਚ ਮਨੁੱਖ ਨੂੰ ਸਚਿਆਰ ਬਣਨ ਦੀ ਪ੍ਰੇਰਨਾ ਦਿੱਤੀ ਗਈ ਹੈ। ਮਨੁੱਖੀ ਜੀਵਨ ਦਾ ਮੰਤਵ ਆਪਣੇ ਮੂਲ ਨੂੰ ਪਛਾਣ ਕੇ ਉਸ ਵਿਚ ਲੀਨ ਹੋ ਜਾਣਾ ਹੈ। ਆਪਣੇ ਇਸ ਉਦੇਸ਼ ਲਈ ਗੁਰੂ ਸਾਹਿਬ ਨੇ ੩੮ ਪਉੜੀਆਂ ਦੀ ਰਚਨਾ ਕੀਤੀ, ਜਿਸ ਦਾ ਅਰੰਭ 'ਮੂਲ ਮੰਤਰ' ਨਾਲ ਕੀਤਾ। ਗੁਰੂ ਜੀ ਨੇ 'ਮੂਲ ਮੰਤਰ' ਤੋਂ ਬਾਅਦ ਸਲੋਕ ਉਪਰੰਤ ਪਹਿਲੀ ਪਉੜੀ ਅਰੰਭ ਕੀਤੀ। ੩੮ਵੀਂ ਪਉੜੀ ਦੇ ਅੰਤ ਵਿਚ ਇਕ ਹੋਰ ਸਲੋਕ ਦਰਜ ਕਰ ਦਿੱਤਾ। ਇਸ ਪ੍ਰਕਾਰ ਗੁਰੂ ਜੀ ਨੇ ਆਪਣੇ ਵਿਚਾਰਾਂ ਨੂੰ ਲੜੀਬੱਧ ਢੰਗ ਨਾਲ ਉੱਚਤਮ ਰੂਪ ਵਿਚ ਪੇਸ਼ ਕੀਤਾ।

ਜਪੁਜੀ ਸਾਹਿਬ ਬਾਣੀ ਦੀ ਵਿਸ਼ੇਸ਼ਤਾ ਇਸ ਗੱਲ ਵਿਚ ਹੈ ਕਿ ਸਾਧਾਰਨ ਬੰਦੇ ਨੂੰ ਯੋਧੇ ਦਾ ਉੱਚਾ ਦਰਜਾ ਦਿੱਤਾ ਗਿਆ ਹੈ। ਇਸ ਬਾਣੀ ਵਿਚ ਸਾਹਿਤਕ ਰੂਪ ਵਾਰ ਦੇ ਵਿਸ਼ੇ ਵਾਂਗ ਹੀ ਮਨੁੱਖ ਦੀ ਮਾਨਸਿਕ ਸਥਿਤੀ ਦੇ ਸੰਘਰਸ਼ ਨੂੰ ਦਰਸਾਇਆ ਗਿਆ ਹੈ :

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਗੁਰੂ ਜੀ ਨੇ ਮਨੁੱਖ ਨੂੰ ਮੰਦੇ ਕੰਮਾਂ ਵੱਲੋਂ ਹਟਣ ਤੋਂ ਅਤੇ ਮਨ ਨੂੰ ਜਿੱਤਣ ਦੀ ਸਲਾਹ ਦਿੱਤੀ ਹੈ, ਕਿਉਂਕਿ ਤ੍ਰਿਸ਼ਨਾ ਅਧੀਨ ਆਇਆ ਹੋਇਆ ਮਨੁੱਖ ਅਨੇਕਾਂ ਪਦਾਰਥਾਂ ਨਾਲ ਵੀ ਤ੍ਰਿਪਤ ਨਹੀਂ ਹੁੰਦਾ। ਤੀਰਥਾਂ 'ਤੇ ਜਾ ਕੇ ਵੀ ਮਨੁੱਖ ਦਾ ਮਨ ਸੁੱਚਾ ਨਹੀਂ ਹੁੰਦਾ। ਇਕਾਂਤ ਵਿਚ ਸਮਾਧੀਆਂ ਲਾ ਕੇ ਵੀ ਕੂੜ ਦੀ ਦੀਵਾਰ ਨਹੀਂ ਟੁੱਟਦੀ।

ਮਨ ਵਿਚ ਸੱਚ ਲਈ ਹਉਮੈਂ ਦਾ ਤਿਆਗ ਜ਼ਰੂਰੀ ਹੈ, ਕਿਉਂਕਿ ਹੁਕਮ ਬੁੱਝਣ ਨਾਲ ਹੀ ਹਉਮੈਂ ਦਾ ਤਿਆਗ ਹੋ ਸਕਦਾ ਹੈ। ਹਉਮੈਂ ਹੁਕਮ ਦਾ ਵਿਰੋਧੀ ਹੈ। ਹਉਮੈਂ ਮੁਕਤ ਵਿਅਕਤੀ ਨੂੰ ਹੀ ਕੁਦਰਤ ਦੀ ਸ਼ਕਤੀ ਦਾ ਗਿਆਨ ਪ੍ਰਾਪਤ ਹੁੰਦਾ ਹੈ। ਹਉਮੈਂ ਨਾਲ ਮਨੁੱਖ ਆਪਣੇ ਆਪ ਨੂੰ ਉੱਤਮ ਤੇ ਸ਼੍ਰੇਸਟ ਮੰਨਦਾ ਹੈ ਅਤੇ ਦੂਜੇ ਨੂੰ ਘਟੀਆ ਤੇ ਨੀਵਾਂ ਸਮਝ ਕੇ ਨਫ਼ਰਤ ਕਰਦਾ ਹੈ, ਪਰ ਜਿਹੜਾ ਮਨੁੱਖ ਗੁਰੂ ਦੀ ਕਿਰਪਾ ਨਾਲ ਪਰਮਾਤਮਾ ਦੇ ਹੁਕਮ ਨੂੰ ਬੁੱਝ ਲੈਂਦਾ ਹੈ, ਤਾਂ ਉਹ ਹਉਮੈਂ ਦੀਆਂ ਗੱਲਾਂ ਨਹੀਂ ਕਰਦਾ :

*-ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧)*
*-ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨)*

*#੫੭੯, ਬੀ-੧੨, ਕਾਮਰਾਨ ਰੋਡ, ਨੇੜੇ ਗੁਰਦੁਆਰਾ ਕਲਗੀਧਰ ਸਿੰਘ ਸਭਾ, ਲੁਧਿਆਣਾ-੧੪੧੦੦੮; ਮੋ. +੯੧੯੫੬੭੯੦੪੪੧੬*

ਗੁਰੂ ਜੀ ਦੱਸਦੇ ਹਨ ਕਿ ਮਨ ਨੂੰ ਤੁਛ ਬਿਰਤੀਆਂ ਤੋਂ ਬਚਾ ਕੇ ਰੱਖਣ ਵਾਲਾ ਭਾਵ ਮਨ ਨੂੰ ਜਿੱਤਣ ਵਾਲਾ ਹੀ ਜਗ ਨੂੰ ਜਿੱਤ ਸਕਦਾ ਹੈ। ਉਨ੍ਹਾਂ ਨੇ ਇਨਸਾਨ ਨੂੰ ਧਰਮ ਕਮਾ ਕੇ ਪੰਚ ਬਣਨ ਦੀ ਪ੍ਰੇਰਨਾ ਦਿੱਤੀ ਹੈ :

*ਪੰਚ ਪਰਵਾਣ ਪੰਚ ਪਰਧਾਨੁ ॥*
*ਪੰਚੇ ਪਾਵਹਿ ਦਰਗਹਿ ਮਾਨੁ ॥*
*ਪੰਚੇ ਸੋਹਹਿ ਦਰਿ ਰਾਜਾਨੁ ॥*
*ਪੰਚਾ ਕਾ ਗੁਰੁ ਏਕੁ ਧਿਆਨੁ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩)*

ਗੁਰੂ ਸਾਹਿਬ ਨੇ ਦੱਸਿਆ ਹੈ ਕਿ ਧਰਮ ਤਾਂ ਮਨੁੱਖੀ ਕਲਿਆਣ ਲਈ ਜੀਵਨ-ਜਾਚ ਹੁੰਦਾ ਹੈ। ਚਿੰਨ੍ਹਾਂ ਜਾਂ ਭੇਖਾਂ ਦੀ ਰਸਮੀ ਕ੍ਰਿਆ ਧਰਮ ਨਹੀਂ। ਜੋਗੀਆਂ ਨੂੰ ਦੱਸਿਆ ਹੈ ਕਿ ਚਿੱਤ ਬਿਰਤੀ ਨੂੰ ਅਧੀਨ ਕਰ ਕੇ ਪ੍ਰਭੂ ਨਾਲ ਜੁੜਨਾ ਚਾਹੀਦਾ ਹੈ, ਮੁੰਦਰਾਂ ਦੀ ਥਾਂ ਸੰਤੋਖ ਅਤੇ ਭਸਮ ਲਗਾਉਣ ਦੀ ਥਾਂ ਅਕਾਲ-ਪੁਰਖ ਵੱਲ ਧਿਆਨ ਲਗਾਉਣਾ ਚਾਹੀਦਾ ਹੈ। ਸਰੀਰ ਨੂੰ ਵਿਕਾਰ-ਰਹਿਤ ਰੱਖ ਕੇ ਪ੍ਰਭੂ-ਪਤੀ ਪ੍ਰਤੀ ਨਿਸ਼ਚਾ ਰੱਖਣ ਦਾ ਉਪਦੇਸ਼ ਦਿੱਤਾ ਗਿਆ ਹੈ।

ਬਾਣੀ ਦੀਆਂ ਪਉੜੀਆਂ ਵਿਚ ਮੁੱਖ ਵਿਚਾਰ ਦਾ ਦੁਹਰਾਉ ਕੀਤਾ ਗਿਆ। ਇਸ ਦੁਹਰਾਉ ਰਾਹੀਂ ਡੂੰਘੇ ਵਿਚਾਰ ਜਾਂ ਭਾਵ ਨੂੰ ਵਧੇਰੇ ਪ੍ਰਤੱਖ ਕਰਨ ਦਾ ਯਤਨ ਕੀਤਾ ਗਿਆ ਹੈ। ਪਹਿਲੀਆਂ ਸੱਤ ਪਉੜੀਆਂ ਸਚਿਆਰ ਪ੍ਰਤੀ ਹਨ ਜਿਸ ਵਿਚ ਕੂੜ ਦੇ ਕਾਰਨ ਮਨੁੱਖ ਦੀ ਪਰਮਾਤਮਾ ਵੱਲੋਂ ਵਿੱਥ ਦਿਖਾਈ ਗਈ ਹੈ ਅਤੇ ਬਾਅਦ ਵਿਚ ਹੁਕਮ ਵਿਚ ਰਹਿ ਕੇ ਕੂੜ ਦੀ ਪਾਲ ਤੋੜਨ ਦਾ ਯਤਨ ਕੀਤਾ ਗਿਆ ਹੈ। ਇਸ ਤੋਂ ਇਲਾਵਾ ਅੱਠਵੀਂ ਤੋਂ ਗਿਆਰ੍ਹਵੀਂ ਪਉੜੀ ਤੇ ਬਾਰ੍ਹਵੀਂ ਤੋਂ ਪੰਦਰ੍ਹਵੀਂ ਪਉੜੀ ਵਿਚ ਦੁਹਰਾਉ ਕੀਤਾ ਗਿਆ ਹੈ :

*ਐਸਾ ਨਾਮੁ ਨਿਰੰਜਨੁ ਹੋਇ ॥*
*ਜੇ ਕੋ ਮੰਨਿ ਜਾਣੈ ਮਨਿ ਕੋਇ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩)*

ਸੋਲ੍ਹਵੀਂ ਤੋਂ ਉਨੀਵੀਂ ਪਉੜੀ ਤਕ ਵੀ ਅਜਿਹੇ ਹੀ ਭਾਵ ਪ੍ਰਗਟ ਕੀਤੇ ਗਏ ਹਨ:

*ਕੁਦਰਤਿ ਕਵਣ ਕਹਾ ਵੀਚਾਰੁ ॥*
*ਵਾਰਿਆ ਨ ਜਾਵਾ ਏਕ ਵਾਰ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩)*

ਗੁਰੂ ਸਾਹਿਬ ਨੇ ਬਾਰਹ ਮਾਹਾ, ਅਲਾਹੁਣੀਆਂ, ਪਟੀ ਤੇ ਵਾਰਾਂ ਆਦਿ ਲੋਕ ਪ੍ਰਚਲਿਤ ਕਾਵਿ-ਸ਼ੈਲੀਆਂ ਨੂੰ ਅਪਣਾਅ ਕੇ ਜਿੰਨੀ ਵੀ ਬਾਣੀ ਰਚੀ ਹੈ ਉਸ ਵਿਚ ਉਨ੍ਹਾਂ ਨੇ ਵਿਸ਼ਾ ਪ੍ਰਗਟਾਉਣ ਦਾ ਢੰਗ ਹੀ ਬਦਲਿਆ ਹੈ, ਕਿਉਂਕਿ ਉਨ੍ਹਾਂ ਦਾ ਮੰਤਵ ਇਹੋ ਹੈ ਕਿ ਜਿਸ ਕਾਵਿ-ਸ਼ੈਲੀ ਨਾਲ ਲੋਕਾਂ ਦਾ ਮਨ ਪਰਿਚਤ ਹੁੰਦਾ ਹੈ ਉਸ ਰਾਹੀਂ ਆਤਮਿਕ ਤੇ ਸਦਾਚਾਰਕ ਉਪਦੇਸ਼ ਦਿੱਤੇ ਜਾਣ। ਅਜਿਹਾ ਕਰਨ ਨਾਲ ਜਿੱਥੇ ਲੋਕ ਰੁਚੀ ਪ੍ਰਬਲ ਹੋ ਜਾਂਦੀ ਹੈ, ਉੱਥੇ ਆਤਮ ਗਿਆਨ ਦਾ ਕੰਮ ਵੀ ਸੌਖਾ ਹੋ ਜਾਂਦਾ ਹੈ।

ਜਪੁਜੀ ਸਾਹਿਬ ਦੀ ਰਚਨਾ ੩੮ ਪਉੜੀਆਂ ਵਿਚ ਕੀਤੀ ਗਈ ਹੈ। ਪਉੜੀ ਵਿਚ ਵਿਚਾਰਾਂ ਦਾ ਉਸਾਰ ਹੇਠੋਂ ਉੱਪਰ ਹੋ ਜਾਂਦਾ ਹੈ। ਇਸ ਬਾਣੀ ਵਿਚ ਮਨੁੱਖੀ ਮਾਨਸਿਕਤਾ ਦਾ ਵਿਕਾਸ ਮਿਲਦਾ ਹੈ। ਮਨੁੱਖ ਨੂੰ ਕਰਮ-ਕਾਂਡਾਂ ਤੋਂ ਉੱਪਰ ਉੱਠ ਕੇ ਸੱਚ ਦੇ ਅਹੁਦੇ ਤਕ ਪਹੁੰਚਣ ਦੀ ਪ੍ਰੇਰਨਾ ਦਿੱਤੀ ਗਈ ਹੈ ਤੇ ਸੱਚੀ ਟਕਸਾਲ ਵਿਚ ਸ਼ਬਦ ਦੀ ਘਾੜਤ ਦੀ ਗੱਲ ਆਖੀ ਗਈ ਹੈ। ਜਿੱਥੇ ਇਨਸਾਨ ਪ੍ਰਭੂ ਦੀ ਬਖ਼ਸ਼ਿਸ਼ ਨਾਲ ਨਿਹਾਲ ਹੋ ਜਾਂਦਾ ਹੈ, ਉੱਥੇ ਉਸ ਨੂੰ ਨਿਰੰਕਾਰ ਦੇ ਸੱਚਖੰਡ ਦੀ ਸੋਝੀ ਹੋ ਜਾਂਦੀ ਹੈ।

ਬਾਣੀ ਜਪੁਜੀ ਸਾਹਿਬ ਵਿਚ ਨਾਮ-ਮਾਰਗ ਤੋਂ ਭਾਵ ਹੈ, ਨਾਮ ਜਪਣਾ ਅਤੇ ਸਿਮਰਨਾ। ਜਪਣ ਦਾ ਅਰਥ ਹੈ— ਦੁਹਰਾਉਣਾ। ਸ੍ਰੀ ਗੁਰੂ ਨਾਨਕ ਸਾਹਿਬ ਅਨੁਸਾਰ ਜਪ ਦਾ ਭਾਵ ਕੇਵਲ ਦੁਹਰਾਉ ਨਹੀਂ ਹੈ, ਗੁਰੂ ਸਾਹਿਬ ਜਪੁ ਦੀ ਕ੍ਰਿਆ ਨੂੰ ਉਸੇ ਹਾਲਤ ਵਿਚ ਠੀਕ ਮੰਨਦੇ ਹਨ, ਜੇ ਉਚਾਰੇ ਸ਼ਬਦ ਨੂੰ ਮਨ ਵਿਚ ਵਸਾਇਆ ਜਾਵੇ। ਇਸ ਅਰਥ ਵਿਚ ਨਾਮ-ਜਪ ਤੋਂ ਭਾਵ ਨਾਮ ਸਿਮਰਨ ਹੀ ਲਿਆ ਗਿਆ ਹੈ ਅਤੇ ਇਸ ਢੰਗ ਨਾਲ ਜੋ ਸ਼ਬਦ ਮਨ ਵਿਚ ਵਸਾਇਆ ਜਾਂਦਾ ਹੈ, ਉਹ ਧਿਆਨ ਹੈ। ਉਹ ਧਿਆਨ ਪਰਮਾਤਮਾ ਦੀ ਪ੍ਰਕਿਰਤੀ ਅਤੇ ਉਸ ਦੇ ਲੱਛਣਾਂ ਦਾ ਹੈ, ਜਿਨ੍ਹਾਂ ਦਾ ਸ਼ਬਦ ਰਾਹੀਂ ਪ੍ਰਕਾਸ਼ ਹੁੰਦਾ ਹੈ। ਇਸ ਤਰ੍ਹਾਂ ਪਰਮਾਤਮਾ ਦੀ ਪ੍ਰਕਿਰਤੀ ਅਤੇ ਉਸ ਦੇ ਗੁਣਾਂ ਦਾ ਧਿਆਨ ਹੀ ਸ੍ਰੀ ਗੁਰੂ ਨਾਨਕ ਸਾਹਿਬ ਦੀ ਧਰਮ ਸਾਧਨਾ ਦਾ ਮੂਲ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਗੁਰਮੁਖ ਸੰਸਾਰਕ ਬੰਧਨਾਂ ਤੋਂ ਮੁਕਤ ਹੋ ਕੇ ਪਰਮਾਤਮਾ ਨਾਲ ਅਭੇਦ ਹੋਇਆ ਵਿਅਕਤੀ ਹੈ। ਸੰਸਾਰਕ ਬੰਧਨਾਂ ਤੋਂ ਮੁਕਤ ਹੋਣ ਦਾ ਭਾਵ ਇਹ ਨਹੀਂ ਕਿ ਉਹ ਜੋਗੀਆਂ, ਸੰਨਿਆਸੀਆਂ ਵਾਂਗ ਘਰ-ਬਾਰ ਤਿਆਗ ਕੇ ਜੰਗਲਾਂ ਜਾਂ ਪਹਾੜਾਂ ਦੀਆਂ ਕੰਦਰਾਂ ਵਿਚ ਨਿਵਾਸ ਕਰਦਾ ਹੈ, ਪ੍ਰੰਤੂ ਉਹ ਮੋਹ-ਮਾਇਆ ਤੋਂ ਨਿਰਲੇਪ ਰਹਿੰਦਾ ਹੈ, ਇਹ ਉਸ ਦੀ ਸ਼ਖ਼ਸੀਅਤ ਦਾ ਵਿਸ਼ੇਸ਼ ਗੁਣ ਹੈ। ਉਹ ਜੁਗਤੀ ਉਸ ਨੇ ਨਾਮ-ਸਿਮਰਨ ਅਤੇ ਉਸ ਨੂੰ ਮਨ ਵਿਚ ਵਸਾਉਣ ਨਾਲ ਸਿੱਖੀ ਹੈ। ਨਾਮ-ਸਿਮਰਨ ਨਾਲ ਨਾਮੀ ਦੇ ਹੁਕਮ ਦੀ ਪਛਾਣ ਹੁੰਦੀ ਹੈ। ਉਸ ਦੇ ਗੁਣਾਂ ਦਾ ਪਤਾ ਲੱਗਦਾ ਹੈ। ਗੁਰਮੁਖ ਨਾਮੀ ਦੇ ਗੁਣਾਂ ਅਨੁਸਾਰ ਆਪਣਾ ਜੀਵਨ ਢਾਲਦਾ ਹੈ ਅਤੇ ਆਪਣੀ 'ਹਉਂ' ਨੂੰ ਰੱਬੀ ਹੁਕਮ ਵਿਚ ਅਭੇਦ ਕਰ ਲੈਂਦਾ ਹੈ :

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਗੁਰਮੁਖ ਬਿਬੇਕ-ਬੁੱਧੀ ਵਾਲਾ ਵਿਅਕਤੀ ਹੁੰਦਾ ਹੈ। ਉਹ ਜਾਣਦਾ ਹੈ ਕਿ ਧਨ-ਜੋਬਨ ਅਤੇ ਹੋਰ ਸੰਸਾਰਕ ਸਾਧਨ ਉਸ ਨੂੰ ਸਦੀਵੀਂ ਸੁਖ ਨਹੀਂ ਦੇ ਸਕਦੇ। ਇਸ ਲਈ ਇਨ੍ਹਾਂ ਸੁਖਾਂ ਦੀ ਭਟਕਣਾ ਵਿਚ ਵਿਆਕੁਲ ਨਹੀਂ ਹੁੰਦਾ। ਉਹ ਇਸ ਸੰਸਾਰ ਨੂੰ

ਧਰਮਸਾਲ ਸਮਝਦਾ ਹੋਇਆ ਆਪਣੇ ਮਨੁੱਖੀ ਕਰਤੱਵਾਂ ਨੂੰ ਪਹਿਲ ਦਿੰਦਾ ਹੈ, ਕਿਉਂਕਿ ਉਹ ਜਾਣਦਾ ਹੈ ਕਿ ਇਹ ਸਤਿ ਕਰਮ ਉਸ ਲਈ ਲੋਕ-ਪਰਲੋਕ ਵਿਚ ਸਹਾਈ ਬਣਦੇ ਹਨ :

*ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭)*

ਉਹ ਕੇਵਲ ਨਿੱਜ-ਮੁਕਤੀ ਦਾ ਅਭਿਲਾਸ਼ੀ ਨਹੀਂ ਹੁੰਦਾ, ਸਗੋਂ ਸਮੁੱਚੇ ਭਾਈਚਾਰੇ ਨੂੰ ਵੀ ਇਸ ਦਿਸ਼ਾ ਵਿਚ ਵੇਖਣ ਦਾ ਚਾਹਵਾਨ ਹੁੰਦਾ ਹੈ। ਇਸ ਲਈ ਉਹ ਦੂਜਿਆਂ ਨੂੰ ਚੰਗੇ ਕਰਮ ਕਰਨ ਦੀ ਵੀ ਸਿੱਖਿਆ ਦਿੰਦਾ ਹੈ।

ਉਪਰਲੇ ਵਿਚਾਰਾਂ ਤੋਂ ਉਪਰੰਤ ਅਸੀਂ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਆਦਰਸ਼ ਇਹ ਹੈ ਕਿ ਮਨੁੱਖ ਜਿੱਥੇ ਖ਼ੁਦ ਦੈਵੀ ਗੁਣ ਸੰਪੰਨ ਹੁੰਦਾ ਹੈ, ਉੱਥੇ ਆਪਣੇ ਭਾਈਚਾਰੇ ਨੂੰ ਵੀ ਇਨ੍ਹਾਂ ਗੁਣਾਂ ਦੀ ਪਛਾਣ ਕਰਾਉਣ ਦੀ ਵਿਧੀ ਸਿਖਾਉਂਦਾ ਹੈ। ਉਹ ਇੱਕੋ ਸਮੇਂ ਕਿਰਤੀ ਵੀ ਹੁੰਦਾ ਹੈ ਤੇ ਭਗਤ ਵੀ, ਗ੍ਰਿਹਸਥੀ ਵੀ ਹੁੰਦਾ ਹੈ ਤੇ ਆਤਮ-ਗਿਆਨੀ ਵੀ। ਇਹ ਜੁਗਤੀ ਉਸ ਨੇ 'ਸਹਜ' ਜੀਵਨ-ਜਾਚ ਪੱਧਤੀ ਅਨੁਸਾਰ ਆਪਣੇ ਆਪ ਨੂੰ ਢਾਲਣ ਨਾਲ ਸਿੱਖੀ ਹੈ। ਅਸੀਂ ਇਹ ਗੱਲ ਵਿਸ਼ਵਾਸ ਨਾਲ ਆਖ ਸਕਦੇ ਹਾਂ ਕਿ ਅਜੋਕਾ ਮਨੁੱਖ, ਜੋ ਭਟਕਣ, ਨਿਰਾਸ਼ਾ ਅਤੇ ਦਿਸ਼ਾਹੀਣਤਾ ਜਿਹੀ ਸਥਿਤੀ ਵਿੱਚੋਂ ਲੰਘ ਰਿਹਾ ਹੈ, ਉਸ ਤੋਂ ਮੁਕਤ ਹੋਣ ਲਈ ਜੇਕਰ ਉਹ ਸ੍ਰੀ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਪੇਸ਼ 'ਸਹਜ' ਜੀਵਨ-ਜਾਚ ਦੀ ਪੱਧਤੀ ਅਨੁਸਾਰ ਆਪਣੇ ਜੀਵਨ ਨੂੰ ਢਾਲਣ ਦਾ ਯਤਨ ਕਰੇ ਤਾਂ ਅਵੱਸ਼ ਹੀ ਉਹ ਇਕ ਚੰਗਾ ਅਤੇ ਸੁਚੱਜਾ ਮਨੁੱਖ ਬਣ ਸਕਦਾ ਹੈ। ■

## ਪਿੰਡ ਕਸੇਲ ਵਿਖੇ ਅੰਮ੍ਰਿਤ-ਸੰਚਾਰ

ਭਾਈ ਸੁਖਵੰਤ ਸਿੰਘ ਸਭਰਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਰਮਾਰਾਂ ਦੀ ਪੱਤੀ, ਪਿੰਡ ਕਸੇਲ, ਜ਼ਿਲ੍ਹਾ ਤਰਨ ਤਾਰਨ ਵਿਖੇ ੨੨ ਸਤੰਬਰ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੪੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਖਤ੍ਰੀਆ ਤ ਧਰਮੁ ਛੋਡਿਆ

*-ਸ. ਕਿਰਪਾਲ ਸਿੰਘ**

ਗੁਰੂ ਨਾਨਕ ਸਾਹਿਬ ਦੇ ਆਗਮਨ (ਸੰਨ ੧੪੬੯ ਈ.) ਵੇਲੇ ਹਿੰਦੁਸਤਾਨ ਵਿਦੇਸ਼ੀ ਮੁਸਲਿਮ ਰਾਜਸ਼ਾਹੀ ਦਾ ਗ਼ੁਲਾਮ ਸੀ। ਦੂਜੇ ਸ਼ਬਦਾਂ ਵਿਚ ਇਸ ਦੇਸ਼ ਦੀ ਗ਼ੁਲਾਮੀ ਦੀ ਤਵਾਰੀਖ਼ ਤਕਰੀਬਨ ਤਿੰਨ ਸੌ ਸਾਲ ਤੋਂ ਵੱਧ ਪੁਰਾਣੀ ਸੀ ਜੋ ਅਜੇ ਜਾਰੀ ਸੀ। ਇੰਨੇ ਲੰਮੇ ਅਰਸੇ ਦਰਮਿਆਨ ਕਈ ਮੁਸਲਿਮ ਹਕੂਮਤਾਂ ਆਈਆਂ ਅਤੇ ਗਈਆਂ ਅਤੇ ਉਨ੍ਹਾਂ ਜੋ ਜ਼ੁਲਮ ਹਿੰਦੁਸਤਾਨੀਆਂ ਉੱਤੇ ਢਾਹੇ ਉਨ੍ਹਾਂ ਨੂੰ ਸ਼ਬਦਾਂ ਵਿਚ ਬਿਆਨ ਕਰਨਾ ਮੁਸ਼ਕਿਲ ਹੈ। ਉਸ ਸਮੇਂ ਦੌਰਾਨ ਕਈ ਐਸੇ ਖੂੰਖਾਰ ਮੁਸਲਿਮ ਹਮਲਾਵਰ ਵੀ ਆਏ ਜਿਨ੍ਹਾਂ ਨੇ ਇੱਥੋਂ ਦੀ ਪਰਜਾ ਦਾ ਧਨ-ਦੌਲਤ ਖੂਬ ਲੁੱਟਿਆ ਅਤੇ ਇੱਜ਼ਤ-ਆਬਰੂ ਨੂੰ ਵੀ ਮਿੱਟੀ ਵਿਚ ਰੋਲਿਆ। ਉਨ੍ਹਾਂ ਦੇ ਹਮਲਿਆਂ ਦਾ ਇਕ ਦਿਲਚਸਪ ਪਹਿਲੂ ਇਹ ਵੀ ਹੈ ਕਿ ਉਨ੍ਹਾਂ ਨੇ ਇੱਥੋਂ ਦੇ ਨਵੇਂ ਬਣੇ ਹਮ-ਧਰਮੀਆਂ (ਮੁਸਲਮਾਨਾਂ) ਨਾਲ ਵੀ ਉਹੋ ਹੀ ਸਲੂਕ ਕੀਤਾ ਜੋ ਉਨ੍ਹਾਂ ਹਿੰਦੂਆਂ ਨਾਲ ਕੀਤਾ ਸੀ। ਉਦੋਂ ਹਿੰਦੁਸਤਾਨ ਦੇ ਰਾਜੇ-ਮਹਾਰਾਜੇ ਆਪਣਾ ਧਨ-ਦੌਲਤ ਅਤੇ ਧੀਆਂ ਦੇ ਡੋਲੇ ਉਨ੍ਹਾਂ ਦੇ ਸਪੁਰਦ ਕਰ ਕੇ ਆਪਣੀ ਜਾਨ-ਬਖ਼ਸ਼ੀ ਕਰਵਾਉਂਦੇ ਰਹੇ। ਐਸੀਆਂ ਘਟਨਾਵਾਂ ਨਾਲ ਹਿੰਦੁਸਤਾਨ ਦਾ ਇਤਿਹਾਸ ਭਰਿਆ ਪਿਆ ਹੈ। ਮੁਸਲਿਮ ਧਾੜਵੀਆਂ ਦੀ ਹਨੇਰੀ ਅਫ਼ਗਾਨਿਸਤਾਨ ਵੱਲੋਂ ਚੜ੍ਹਦੀ ਹੋਈ ਬੰਗਾਲ ਦੀ ਖਾੜੀ 'ਤੇ ਜਾ ਕੇ ਰੁਕਦੀ ਤੇ ਰਸਤੇ ਵਿਚ ਜੋ ਵੀ ਕੁਝ ਲੱਭਦਾ ਉਸ ਨੂੰ ਸਮੇਟ ਕੇ ਵਾਪਸ ਮੁੜਦੀ ਅਤੇ ਆਪਣੇ ਪਿੱਛੇ ਛੱਡ ਜਾਂਦੀ ਉੱਜੜੇ ਖੰਡਰ ਸ਼ਹਿਰ, ਪਿੰਡ, ਲਾਸ਼ਾਂ ਦੇ ਢੇਰ, ਢਹਿ-ਢੇਰੀ ਹੋਏ ਧਰਮ-ਅਸਥਾਨਾਂ ਵਿੱਚੋਂ ਉਡਦੇ ਧੂੰਏਂ ਦੇ ਗੁਬਾਰ ਅਤੇ ਭਿਆਨਕ ਮਹਾਂਮਾਰੀ ਦਾ ਦੌਰ। ਪਰ ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਕਿਸੇ ਇੱਕ ਵੀ ਹਿੰਦੁਸਤਾਨੀ ਨੇ ਆਪਣੇ ਹਮ-ਵਤਨਾਂ ਨੂੰ ਇਨ੍ਹਾਂ ਵਿਦੇਸ਼ੀ ਹਮਲਾਵਰਾਂ ਖ਼ਿਲਾਫ਼ ਕੌਮੀ ਪੱਧਰ 'ਤੇ ਲਾਮਬੰਦ ਨਹੀਂ ਕੀਤਾ। ਇੱਥੇ ਅਸੀਂ ਇਕ ਵਿਦੇਸ਼ੀ ਹਮਲਾਵਰ ਬਾਬਤ ਸੰਖੇਪ ਜਾਣਕਾਰੀ ਦਿੰਦੇ ਹਾਂ। ਮੰਗੋਲ ਹਮਲਾਵਰ ਚੰਗੇਜ਼ ਖਾਨ ਤੋਂ ਬਾਅਦ ਹਿੰਦੁਸਤਾਨ ਵਿਚ ਸਭ ਤੋਂ ਵੱਧ ਤਬਾਹੀ ਮਚਾਉਣ ਵਾਲਾ 'ਤਿਮੂਰ' ਜਾਂ 'ਤੈਮੂਰ' ਨੂੰ ਮੰਨਿਆ ਜਾਂਦਾ ਹੈ। ਉਹ ਲੰਗੜਾ ਸੀ ਇਸ ਕਰਕੇ ਉਸ ਨੂੰ ਤੈਮੂਰ ਲੰਗ ਵੀ ਕਿਹਾ ਜਾਂਦਾ ਹੈ। ਉਸ ਨੇ ਅਫ਼ਗਾਨਿਸਤਾਨ ਵਿਚ ਵੱਡੀ ਗਿਣਤੀ ਵਿਚ ਜੇਹਾਦ ਦੇ ਨਾਮ ਹੇਠ ਗਾਜ਼ੀ ਇਕੱਠੇ ਕੀਤੇ ਅਤੇ ਐਲਾਨ ਕੀਤਾ ਕਿ ਉਹ ਹਿੰਦੁਸਤਾਨ

*ਸਾਬਕਾ ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੫੫੦-੩੫੩੫੫

ਵਿਚ ਕਾਫ਼ਰਾਂ ਨੂੰ ਖ਼ਤਮ ਕਰਨ ਜਾ ਰਿਹਾ ਹੈ ਅਤੇ ਇਸ ਤਰ੍ਹਾਂ ਕਰਨ ਨਾਲ ਉਹ ਇਸਲਾਮਿਕ ਜੇਹਾਦੀਆਂ ਨੂੰ ਉਨ੍ਹਾਂ ਦੀਆਂ ਜਾਇਦਾਦਾਂ ਧਨ-ਦੌਲਤ ਲੁੱਟਣ ਅਤੇ ਹਾਸਲ ਕਰਨ ਦਾ ਰਾਹ ਪੱਧਰਾ ਕਰ ਰਿਹਾ ਸੀ। ਉਪਰੋਕਤ ਗੱਲ ਅੰਗਰੇਜ਼ ਇਤਿਹਾਸਕਾਰ ਈਲੀਅਟ ਅਤੇ ਡਉਸਨ ਨੇ ਪੁਸਤਕ 'ਤੁਜ਼ਕੇ ਤਿਮੂਰੀ' ਵਿਚ ੩੯੭-੪੭੭ ਸਫ਼ੇ ਦਰਮਿਆਨ ਲਿਖੀ ਹੈ। ਤੈਮੂਰ ਲੰਗ ਨੇ ੨੧ ਸਤੰਬਰ, ੧੩੯੮ ਨੂੰ ਭਾਰੀ ਲਾਮ-ਲਸ਼ਕਰ ਨਾਲ ਸਿੰਧ ਦਰਿਆ ਪਾਰ ਕੀਤਾ ਅਤੇ ਤੇਜ਼ੀ ਨਾਲ ਉੱਚ, ਦੀਪਾਲਪੁਰ ਅਤੇ ਮੁਲਤਾਨ ਉੱਪਰ ਕਬਜ਼ਾ ਕਰ ਲਿਆ। ਇਨ੍ਹਾਂ ਤਿੰਨਾਂ ਥਾਵਾਂ ਉੱਪਰ ਉਸ ਨੇ ਭਾਰੀ ਲੁੱਟਮਾਰ ਕਤਲ-ਓ-ਗਾਰਤ ਅਤੇ ਸਾੜ-ਫੂਕ ਕੀਤੀ ਤਾਂ ਕਿ ਉਸ ਦੀ ਦਹਿਸ਼ਤਗਰਦੀ ਦਾ ਸੁਨੇਹਾ ਦੂਰ-ਦੂਰ ਤਕ ਫ਼ੈਲ ਜਾਵੇ। ਜਦੋਂ ਉਹ ਜੇਹਲਮ ਅਤੇ ਚਨਾਬ ਦਰਿਆ ਪਾਰ ਕਰਦਾ ਅੱਗੇ ਵਧਿਆ ਤਾਂ ਉਦੋਂ ਸ਼ਹਿਰ ਤਲਮੀ ਦੇ ਮੌਹਤਬਰ ਹਿੰਦੂਆਂ ਅਤੇ ਮੁਸਲਮਾਨਾਂ ਨੇ ਮਿਲ ਕੇ ਉਸ ਨੂੰ ਇਸ ਕਰਕੇ ਕੀਮਤੀ ਨਜ਼ਰਾਨੇ ਭੇਂਟ ਕੀਤੇ ਕਿ ਉਹ ਕਤਲ-ਓ-ਗਾਰਤ ਨਾ ਕਰੇ। ਤੈਮੂਰ ਲੰਗ ਨੇ ਸਭ ਕੁਝ ਰੱਖ ਲਿਆ, ਪਰ ਸਾੜ-ਫੂਕ ਅਤੇ ਕਤਲ-ਓ-ਗਾਰਤ ਫਿਰ ਵੀ ਜਾਰੀ ਰੱਖੀ ਅਤੇ ਭਾਰੀ ਤਬਾਹੀ ਮਚਾਈ। ਉਸ ਸਮੇਂ ਸਿਰਫ ਕੁਝ ਘਰ ਸਈਯਦ ਮੁਸਲਮਾਨਾਂ ਦੇ ਹੀ ਬਚੇ ਰਹੇ ਸਨ।

ਇਸ ਤੋਂ ਬਾਅਦ ਉਸ ਨੇ ਬਿਆਸ ਦਰਿਆ ਦੇ ਨਜ਼ਦੀਕ ਜਸਰਥ ਖੋਖਰ ਨਾਮ ਦੇ ਇਕ ਰਾਜਪੂਤ ਨੂੰ ਮਾਰ ਭਜਾਇਆ ਅਤੇ ਸਮਾਣੇ ਵੱਲ ਰੁਖ਼ ਕੀਤਾ। ਤੈਮੂਰ ਲੰਗ ਦੀਆਂ ਖ਼ੂੰਖਾਰ ਫੌਜਾਂ ਨੂੰ ਅੱਗੇ ਵੱਧਦਾ ਵੇਖ ਦੀਪਾਲਪੁਰ ਅਤੇ ਪਾਕਪਟਨ ਦੇ ਨਾਗਰਿਕਾਂ ਨੇ ਭਟਨੇਰ ਦੇ ਕਿਲ੍ਹੇਨੁਮਾ ਸ਼ਹਿਰ ਵਿਚ ਪਨਾਹ ਲੈ ਲਈ ਜੋ ਇਕ ਹਿੰਦੂ ਰਾਜਪੂਤ ਸਰਦਾਰ ਤਹਿਤ ਸੀ। ਤੈਮੂਰ ਲੰਗ ਦੀਆਂ ਫੌਜਾਂ ਨੇ ਉਸ ਉੱਪਰ ੭ ਨਵੰਬਰ, ੧੩੯੮ ਨੂੰ ਹਮਲਾ ਕੀਤਾ ਅਤੇ ਉਸ ਨੂੰ ਤਹਿਸ-ਨਹਿਸ ਕਰ ਦਿੱਤਾ। ਤੈਮੂਰ ਲੰਗ ਉਸ ਦੀ ਤਬਾਹੀ ਦੀ ਤਸਵੀਰ ਬੜੇ ਫਖ਼ਰ ਨਾਲ ਇਸ ਤਰ੍ਹਾਂ ਬਿਆਨ ਕਰਦਾ ਹੋਇਆ ਲਿਖਦਾ ਹੈ, . . . "ਕੁਝ ਘੰਟਿਆਂ ਵਿਚ ਹੀ ਦਸ ਹਜ਼ਾਰ ਹਿੰਦੂਆਂ ਦੇ ਸਿਰ ਕਲਮ ਕਰ ਦਿੱਤੇ ਗਏ। ਇਸਲਾਮ ਦੀ ਤਲਵਾਰ ਨੇ ਉਨ੍ਹਾਂ ਦੇ ਖ਼ੂਨ ਵਿਚ ਖ਼ੂਬ ਇਸ਼ਨਾਨ ਕੀਤਾ, ਸਾਰਾ ਧਨ-ਦੌਲਤ ਅਤੇ ਕੀਮਤੀ ਸਾਮਾਨ ਅਤੇ ਸਾਰਾ ਉਹ ਅਨਾਜ ਵੀ ਲੁੱਟ ਲਿਆ ਜੋ ਕਿ ਇੱਕ ਸਾਲ ਵਾਸਤੇ ਸੰਭਾਲ ਕੇ ਰੱਖਿਆ ਹੋਇਆ ਸੀ। ਫੌਜਾਂ ਨੇ ਸਾਰੇ ਘਰ ਸਾੜ ਕੇ ਸਵਾਹ ਕਰ ਦਿੱਤੇ ਅਤੇ ਕਿਲ੍ਹੇ ਨੂੰ ਢਾਹ ਦਿੱਤਾ।"

ਇਸ ਤੋਂ ਬਾਅਦ ਉਹ ੯੨,੦੦੦ ਦੀ ਵੱਡੀ ਗਿਣਤੀ ਵਾਲੀ ਫੌਜ ਨਾਲ ਦਿੱਲੀ ਵੱਲ ਵਧਿਆ ਅਤੇ ਰਾਹ ਵਿਚ ਆਉਂਦੇ ਸ਼ਹਿਰਾਂ: ਫਤਿਹਾਬਾਦ, ਕੈਥਲ, ਸਮਾਣਾ ਅਤੇ ਪਾਣੀਪਤ ਆਦਿ ਨੂੰ ਤਬਾਹ ਕੀਤਾ ਅਤੇ ਕਤਲ-ਓ-ਗਾਰਤ ਕੀਤੀ। ਇੱਥੋਂ ਦੇ ਵੱਡੀ ਗਿਣਤੀ ਵਿਚ ਲੋਕਾਂ ਨੇ ਡਰ ਕੇ ਦਿੱਲੀ ਵਿਖੇ ਪਨਾਹ ਲੈ ਲਈ।

ਤੈਮੂਰ ਲੰਗ ਨੇ ੧੧ ਦਸੰਬਰ, ੧੩੯੮ ਈ. ਨੂੰ ਦਿੱਲੀ ਦੇ 'ਜਹਾਨ ਪਨਾਹ' ਸ਼ਾਹੀ ਮਹਿਲ ਉੱਪਰ ਕਬਜ਼ਾ ਕਰ ਲਿਆ। ਦਿੱਲੀ ਦਾ ਲਾਲ ਕਿਲ੍ਹਾ ਇਸ ਤੋਂ ਤਕਰੀਬਨ ਦੋ ਸੌ ਸਾਲ ਤੋਂ ਬਾਅਦ ਮੁਗ਼ਲ ਬਾਦਸ਼ਾਹ ਸ਼ਾਹਜਹਾਨ ਨੇ ਬਣਵਾਇਆ ਸੀ। ਦਿੱਲੀ ਵਿਖੇ ਸੁਲਤਾਨ ਮੁਹੰਮਦ ਤੁਗਲਕ ਦੀਆਂ ਫੌਜਾਂ ਨੇ ਇਕਬਾਲ ਖਾਂ ਮਾਲੂ ਦੀ ਕਮਾਂਡ ਹੇਠ ਕੁਝ ਮੁਕਾਬਲਾ ਕੀਤਾ, ਪਰ ਉਹ ਮੈਦਾਨ ਛੱਡ ਕੇ ਭੱਜ ਗਈਆਂ। ਤੈਮੂਰ ਲੰਗ ਦੀਆਂ ਫੌਜਾਂ ਨੇ ਭਾਰੀ ਤਬਾਹੀ ਮਚਾਈ ਅਤੇ ਤਕਰੀਬਨ ਇੱਕ ਲੱਖ ਹਿੰਦੂਆਂ ਨੂੰ ਬੰਦੀ ਬਣਾ ਲਿਆ। ਕਈ ਇਤਿਹਾਸਕਾਰ ਉਨ੍ਹਾਂ ਦੀ ਗਿਣਤੀ ਪੰਜਾਹ ਹਜ਼ਾਰ ਹੀ ਲਿਖਦੇ ਹਨ। ਤੈਮੂਰ ਖ਼ੁਦ ਲਿਖਦਾ ਹੈ ਕਿ ਉਨ੍ਹਾਂ ਸਾਰਿਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ।

ਇਸੇ ਪ੍ਰਸੰਗ ਵਿਚ ਉਹ ਲਿਖਦਾ ਹੈ ਕਿ ਉਸ ਦੇ ਹੁਕਮਾਂ ਦੀ ਪਾਲਣਾ ਕਰਦੇ ਹੋਏ ਇਕ ਮੁਲਾਨਾ ਨਸੀਰੂਦੀਨ ਉਮਰ, ਜੋ ਇਕ ਮੁਸਲਿਮ ਵਿਦਵਾਨ ਸੀ ਅਤੇ ਜਿਸ ਨੇ ਕਦੇ ਕੋਈ ਚਿੜੀ ਵੀ ਨਹੀਂ ਸੀ ਮਾਰੀ, ਉਦੋਂ ਉਸ ਨੇ ਪੰਜਾਹ ਮੂਰਤੀ-ਪੂਜਕ ਹਿੰਦੂ ਕਾਫ਼ਰਾਂ ਨੂੰ ਮਾਰਿਆ ਸੀ।

ਉਸ ਸਮੇਂ ਉਹ ਸ਼ਰਨਾਰਥੀ ਹਿੰਦੂ ਜੋ ਆਪਣੀਆਂ ਜਾਨਾਂ ਬਚਾਉਣ ਲਈ ਦਿੱਲੀ ਵਿਚ ਇਕੱਠੇ ਹੋ ਗਏ ਸਨ, ਉਨ੍ਹਾਂ ਤੈਮੂਰ ਦੀਆਂ ਫੌਜਾਂ ਦਾ ਕੁਝ ਸਮਾਂ ਮੁਕਾਬਲਾ ਕੀਤਾ, ਪਰ ਹਾਰ ਗਏ। ਤੈਮੂਰ ਲੰਗ ਲਿਖਦਾ ਹੈ ਕਿ ਉਦੋਂ ਉਸ ਦੀ ਫੌਜ ਦੇ ਹਰੇਕ ਜਵਾਨ ਨੇ ਪੰਜਾਹ ਤੋਂ ਲੈ ਕੇ ਇੱਕ ਸੌ ਹਿੰਦੂ ਆਦਮੀ, ਇਸਤਰੀਆਂ ਅਤੇ ਬੱਚੇ ਆਪਣੇ ਕਬਜ਼ੇ ਵਿਚ ਲੈ ਲਏ ਸਨ। ਸੋਨੇ-ਚਾਂਦੀ ਅਤੇ ਅਸ਼ਰਫੀਆਂ ਦੇ ਢੇਰ ਲੱਗ ਗਏ ਸਨ ਅਤੇ ਉਸ ਦੌਲਤ ਨੂੰ ਗਿਣਨਾ ਮੁਸ਼ਕਿਲ ਸੀ। ੨੭-੩੦ ਦਸੰਬਰ, ੧੩੯੮ ਈ. ਦੇ ਚਾਰ ਦਿਨਾਂ ਵਿਚ ਹੀ ਸਾਰੀ ਦਿੱਲੀ ਤਬਾਹ ਕਰ ਦਿੱਤੀ ਗਈ। ਉਸ ਨੇ ੩੧ ਦਸੰਬਰ, ੧੩੯੮ ਈ. ਨੂੰ ਉੱਥੋਂ ਸ਼ਿਵਾਲਿਕ ਪਹਾੜਾਂ ਦੀ ਤਲਹਟੀ ਦੇ ਰਸਤੇ ਵਾਪਸੀ ਕੀਤੀ ਅਤੇ ਰਸਤੇ ਵਿਚ ਨਗਰ ਕੋਟ, ਜੰਮੂ, ਮੇਰਠ ਅਤੇ ਹਰਿਦੁਆਰ ਆਦਿ ਸ਼ਹਿਰਾਂ ਨੂੰ ਲੁੱਟਦਾ ਅਤੇ ਤਬਾਹ ਕਰਦਾ ਹੋਇਆ ਸਿੰਧ ਦਰਿਆ ਨੂੰ ਪਾਰ ਕਰ ਕੇ ਆਪਣੇ ਦੇਸ਼ (ਅਫਗਾਨਿਸਤਾਨ) ਪਰਤ ਗਿਆ।

ਇੱਥੇ ਅਸੀਂ ਵਿਦੇਸ਼ੀ ਹਮਲੇ ਦਾ ਜੋ ਮੰਜ਼ਰ ਪੇਸ਼ ਕੀਤਾ ਹੈ ਉਹ ਸਿਰਫ ਇਹ ਹੀ ਸਿੱਧ ਕਰਨ ਲਈ ਕਾਫੀ ਹੈ ਕਿ ਉੱਤਰੀ ਹਿੰਦੁਸਤਾਨ ਅਤੇ ਖਾਸ ਕਰਕੇ ਪੰਜਾਬ ਦੇ ਵਿਸ਼ਾਲ ਖਿੱਤੇ ਉੱਪਰ ਪਿਛਲੇ ਤਿੰਨ ਸੌ ਸਾਲਾਂ ਦੇ ਵਿਦੇਸ਼ੀ ਹਮਲਿਆਂ ਦੌਰਾਨ ਇੱਥੋਂ ਦੇ ਵਸਨੀਕਾਂ ਦੀ ਕੀ ਦੁਰਦਸ਼ਾ ਹੋਈ ਹੋਵੇਗੀ ਅਤੇ ਉਨ੍ਹਾਂ ਨੇ ਕਿਸ ਤਰ੍ਹਾਂ ਆਪਣੇ ਆਪ ਨੂੰ ਉਨ੍ਹਾਂ ਹਾਲਾਤਾਂ ਮੁਤਾਬਕ ਢਾਲਿਆ ਹੋਵੇਗਾ। ਇਤਿਹਾਸਕਾਰਾਂ ਅਨੁਸਾਰ ਮੁਸਲਿਮ ਸ਼ਾਸਕ ਬਹਿਲੋਲ ਲੋਧੀ (ਸੰਨ ੧੪੫੧-੮੯) ਅਤੇ ਸਿਕੰਦਰ ਲੋਧੀ (ਸੰਨ ੧੪੮੯-੧੫੧੭) ਦੇ ਸਮਿਆਂ ਦੌਰਾਨ ਹਾਲਾਤ ਕੁਝ ਸੁਧਰੇ ਸਨ, ਪਰ ਗੁਰੂ ਨਾਨਕ ਸਾਹਿਬ ਜੀ

ਦੇ ਆਗਮਨ (ਸੰਨ ੧੪੬੯) ਤਕ ਲੋਕ ਤੈਮੂਰ ਲੰਗ ਦੀ ਦਹਿਸ਼ਤ ਵੀ ਭੁੱਲੇ ਨਹੀਂ ਸਨ, ਕਿਉਂਕਿ ਉਨ੍ਹਾਂ ਆਪਣੇ ਵੱਡਿਆਂ ਪਾਸੋਂ ਉਸ ਦੀ ਤਬਾਹੀ ਦੀਆਂ ਕਹਾਣੀਆਂ ਜ਼ਰੂਰ ਸੁਣੀਆਂ ਹੋਣਗੀਆਂ। ਗੁਰੂ ਨਾਨਕ ਸਾਹਿਬ ਦੇ ਵੇਲੇ ਮੁਗ਼ਲਾਂ ਅਤੇ ਤੁਰਕ-ਬਾਸ਼ਾ ਆਦਿ ਵਿਦੇਸ਼ੀ ਕੌਮਾਂ ਦੇ ਹਮਲੇ ਜਾਰੀ ਸਨ। ਇਨ੍ਹਾਂ ਵਖ਼ਤ ਭਰੇ ਵਰ੍ਹਿਆਂ ਦੌਰਾਨ ਹਿੰਦੁਸਤਾਨੀਆਂ ਦੇ ਸਰੀਰਕ ਜ਼ਖ਼ਮ ਅਤੇ ਧਨ-ਦੌਲਤਾਂ ਦੇ ਨੁਕਸਾਨ ਦੇ ਖੱਪੇ ਤਾਂ ਭਰ ਗਏ ਹੋਣਗੇ, ਪਰ ਜੋ ਨੁਕਸਾਨ ਉਨ੍ਹਾਂ ਦੀ ਜ਼ਹਿਨੀਅਤ ਜਾਂ ਸੋਚ ਅਤੇ ਸਭਿਅਤਾ ਦਾ ਹੋਇਆ ਉਹ ਤਾਂ ਅਜੇ ਵੀ ਵਿਖਾਈ ਦਿੰਦਾ ਸੀ।

ਹਰ ਵਿਦੇਸ਼ੀ ਹਮਲਾਵਰ ਨੇ ਆਪਣੇ ਦੇਸ਼ ਦੀ ਤਹਿਜ਼ੀਬ ਜਾਂ ਸੰਸਕ੍ਰਿਤੀ, ਬੋਲੀ ਅਤੇ ਧਰਮ ਧੋਸਣ ਦੀ ਭਰਪੂਰ ਕੋਸ਼ਿਸ਼ ਕੀਤੀ ਅਤੇ ਇੱਥੋਂ ਦੇ ਲੋਕਾਂ, ਧਰਮ ਅਤੇ ਸੰਸਕਾਰਾਂ ਨੂੰ ਖੂਬ ਭੰਡਿਆ। (ਇੱਥੇ ਇਹ ਦੱਸਣਾ ਬਹੁਤ ਜ਼ਰੂਰੀ ਹੈ ਕਿ ਦਾਸ (ਲੇਖਕ) ਹਰ ਗ਼ੈਰ-ਹਿੰਦੁਸਤਾਨੀ ਸ਼ਾਸਕ ਜਿਸ ਨੇ ਇੱਥੇ ਰਹਿ ਕੇ ਸ਼ਾਸਨ ਕੀਤਾ ਜਾਂ ਹਮਲੇ ਕੀਤੇ, ਭਾਵੇਂ ਉਹ ਸੁਲਤਾਨ, ਮੁਗ਼ਲ ਜਾਂ ਅੰਗਰੇਜ਼ ਹੋਏ ਹਨ; ਨੂੰ ਹਮਲਾਵਰ ਅਤੇ ਲੁਟੇਰੇ ਮੰਨਦਾ ਹੈ।) ਮੁਗ਼ਲ ਹਮਲਾਵਰ ਬਾਬਰ ਆਪਣੀ ਸ੍ਵੈਜੀਵਨੀ ਵਿਚ ਲਿਖਦਾ ਹੈ ਕਿ ਇੱਥੋਂ ਦੇ ਵਸਨੀਕਾਂ ਦੀ ਦਿੱਖ ਸੋਹਣੀ ਨਹੀਂ ਹੈ, ਸਮਾਜਿਕ ਤਾਣਾ-ਬਾਣਾ ਖਰਾਬ ਹੈ, ਕੋਈ ਇਕ ਵੀ ਅਕਲਮੰਦ ਨਹੀਂ ਲੱਗਦਾ, ਹੱਥੀਂ ਕੰਮਕਾਰ ਬੇਕਾਰ ਹਨ, ਚੰਗੀ ਨਸਲ ਦੇ ਘੋੜੇ ਨਹੀਂ ਹਨ, ਨਾ ਹੀ ਕੁੱਤੇ ਚੰਗੀ ਨਸਲ ਦੇ ਮਿਲਦੇ ਹਨ। ਅੰਗੂਰ ਅਤੇ ਖਰਬੂਜੇ ਵੀ ਚੰਗੀ ਕਿਸਮ ਦੇ ਨਹੀਂ ਅਤੇ ਨਾ ਹੀ ਚੰਗਾ ਰੋਟੀ-ਪਾਣੀ ਮਿਲਦਾ ਹੈ। ਇੱਥੇ ਨਾ ਕੋਈ ਵਿਦਿਆਲੇ ਹਨ, ਨਾ ਕੋਈ ਗਰਮ ਪਾਣੀ ਵਾਲੇ ਇਸ਼ਨਾਨ ਘਰ ਅਤੇ ਨਾ ਹੀ ਕਿਤੇ ਚੰਗੇ ਬਾਜ਼ਾਰ ਹਨ। ਕਿਉਂਕਿ ਉਹ ਇਕ ਜੇਤੂ ਸੀ ਇਸ ਕਰਕੇ ਉਸ ਨੇ ਹਿੰਦੁਸਤਾਨ ਦੀ ਹਰ ਸ਼ੈਅ ਨੂੰ ਨਿੰਦਿਆ ਹੋਏਗਾ। ਫਿਰ ਸਵਾਲ ਇਹ ਪੈਦਾ ਹੁੰਦਾ ਹੈ ਕਿ ਫਿਰ ਉਹ ਇੱਥੇ ਆਇਆ ਕੀ ਲੈਣ ਸੀ?

ਜੋ ਤਬਾਹੀ ਮੁਸਲਿਮ ਹਮਲਾਵਰ ਬਾਬਰ ਨੇ ਮਚਾਈ ਉਸ ਬਾਬਤ ਗੁਰੂ ਨਾਨਕ ਸਾਹਿਬ ਤੋਂ ਇਲਾਵਾ ਕਿਸੇ ਦੂਸਰੇ ਸਮਕਾਲੀ ਸ਼ਖ਼ਸ ਨੇ ਇੱਕ ਸ਼ਬਦ ਵੀ ਨਹੀਂ ਲਿਖਿਆ। ਇਹ ਗੁਰੂ ਨਾਨਕ ਸਾਹਿਬ ਦੀ ਹੀ ਕਲਮ ਸੀ ਜਿਸ ਨੇ ਬਾਬਰ ਨੂੰ ਹਮਲਾਵਰ ਅਤੇ ਪਾਪੀ ਗਰਦਾਨਿਆ ਤੇ ਫੁਰਮਾਇਆ *ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ* ਅਤੇ ਉਸ ਸਾਰੀ ਬਾਣੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੂ-ਬ-ਹੂ ਦਰਜ ਕੀਤਾ।

ਸੰਨ ੧੫੧੮ ਦੇ ਆਸ-ਪਾਸ ਬਾਬਰ ਨੇ ਅਫ਼ਗਾਨ ਮੁਸਲਿਮ ਕਬੀਲਿਆਂ ਨੂੰ ਹਿੰਦੁਸਤਾਨ ਲੁੱਟਣ ਵਾਸਤੇ ਇਕੱਠਾ ਕੀਤਾ ਅਤੇ ਅਗਲੇ ਸਾਲ ਬਜੌਰ ਦੇ ਕਿਲ੍ਹੇ ਉੱਪਰ ਕਬਜ਼ਾ ਕਰ ਲਿਆ। ਇਸ ਬਾਬਤ ਉਹ ਆਪਣੀ ਸ੍ਵੈਜੀਵਨੀ 'ਬਾਬਰ ਨਾਮਾ' (ਜਿਸ

ਦਾ ਇਕ ਅੰਗਰੇਜ਼ ਇਤਿਹਾਸਕਾਰ ਇਸਤਰੀ ਮਿਸੇਜ਼ ਬੀਵਰੇਜ ਨੇ ਅੰਗਰੇਜ਼ੀ ਵਿਚ ਤਰਜਮਾ ਕੀਤਾ) ਵਿਚ ਲਿਖਦਾ ਹੈ ਕਿ ਉਸ ਨੇ ਉੱਥੇ ਕਤਲ-ਏ-ਆਮ ਦਾ ਹੁਕਮ ਦੇ ਦਿੱਤਾ, ਕਿਆ ਖ਼ੂਬ ਨਜ਼ਾਰਾ ਸੀ ਕਿ ਆਲੇ-ਦੁਆਲੇ, ਗਲੀ-ਮੁਹੱਲਿਆਂ ਅਤੇ ਘਰਾਂ ਵਿਚ ਕਾਫ਼ਰਾਂ ਦੀਆਂ ਲਾਸ਼ਾਂ ਦੇ ਢੇਰ ਲੱਗੇ ਦਿੱਸਦੇ ਸਨ। ਇਹ ਕਤਲ-ਏ-ਆਮ ਹਿੰਦੁਸਤਾਨ ਉੱਪਰ ਹਮਲੇ ਦੀ ਇਕ ਝਲਕ ਹੀ ਸੀ ਅਤੇ ਬਹੁਤ ਕੁਝ ਜੋ ਉਸ ਦੇ ਦਿਮਾਗ ਵਿਚ ਜਮ੍ਹਾਂ ਸੀ ਉਸ ਬਾਬਤ ਵੀ ਉਹ ਖ਼ੁਦ ਲਿਖਦਾ ਹੈ ਕਿ ਉਸ ਨੇ ਪੰਜ ਵਾਰ ਗਾਜ਼ੀਆਂ ਦੀ ਫੌਜ ਦੀ ਅਗਵਾਈ ਸੱਤ ਜਾਂ ਅੱਠ ਸਾਲ ਕੀਤੀ ਅਤੇ ਪੰਜਵੀਂ ਵਾਰ ਉਸ ਦੇ ਇੱਕੋ ਹੀ ਹੱਲੇ ਨੇ ਸੁਲਤਾਨ ਇਬਰਾਹੀਮ ਵਰਗੇ ਦੁਸ਼ਮਣ ਨੂੰ ਸਰ ਕਰ ਕੇ 'ਹਿੰਦ' ਦੀ ਵਿਸ਼ਾਲ ਹਕੂਮਤ 'ਤੇ ਕਬਜ਼ਾ ਕਰ ਲਿਆ ਸੀ।

ਅਫਸੋਸ! ਜਦੋਂ ਹਿੰਦੁਸਤਾਨ ਦਾ ਇਤਿਹਾਸ ਅੰਗਰੇਜ਼ੀ ਹਕੂਮਤ ਵੇਲੇ ਦੁਬਾਰਾ ਲਿਖਿਆ ਗਿਆ, ਉਦੋਂ ਵੀ ਹਿੰਦੁਸਤਾਨ ਗ਼ੁਲਾਮ ਸੀ ਅਤੇ ਇਸ ਦੇ ਦੇਸੀ ਅਤੇ ਵਲੈਤੀ ਇਤਿਹਾਸਕਾਰ ਸਮਕਾਲੀ ਹਕੂਮਤ ਦੇ ਸਥਾਪਿਤ ਕਾਨੂੰਨਾਂ ਦੇ ਦਾਇਰੇ ਵਿਚ ਰਹਿ ਕੇ ਹੀ ਲਿਖਦੇ ਰਹੇ, ਜਿਸ ਕਰਕੇ ਅਸੀ ਉਨ੍ਹਾਂ ਸਾਰਿਆਂ ਦੀਆਂ ਲਿਖਤਾਂ ਵਿਚ ਮੁਗ਼ਲਾਂ, ਅੰਗਰੇਜ਼ਾਂ ਅਤੇ ਦੂਜੇ ਹਮਲਾਵਰਾਂ ਦੀਆਂ ਤਾਰੀਫ਼ਾਂ ਦੀਆਂ ਦਾਸਤਾਨਾਂ ਪੜ੍ਹਦੇ ਹਾਂ ਤੇ ਉਨ੍ਹਾਂ ਦੀਆਂ ਰਚਨਾਵਾਂ ਵਿਚ ਗ਼ੁਲਾਮੀ ਦੀ ਮਾਨਸਿਕਤਾ ਭਰੀ ਹੋਈ ਹੈ। ਕੋਈ ਹਮਲਾਵਰਾਂ ਨੂੰ 'ਮਹਾਨ ਮੁਗ਼ਲ' ਲਿਖਦਾ ਹੈ ਅਤੇ ਕੋਈ 'ਮਹਾਨ ਅਕਬਰ' ਅਤੇ 'ਸਭ ਤੋਂ ਅਕਲਮੰਦ ਸ਼ਾਸਕ ਸ਼ੇਰ ਸ਼ਾਹ ਸੂਰੀ' ਅਤੇ 'ਸਭ ਤੋਂ ਸਥਿਰ ਹਕੂਮਤ ਦੇਣ ਵਾਲਾ ਮੁਗ਼ਲ ਬਾਦਸ਼ਾਹ ਔਰੰਗਜ਼ੇਬ', 'ਸਭ ਤੋਂ ਵੱਧ ਨਿਆਂ-ਪ੍ਰਸਤ ਜਹਾਂਗੀਰ' ਆਦਿ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੂੰ ਧਾਰਮਿਕ ਪੁਰਸ਼ ਹੁੰਦਿਆਂ ਹੋਇਆਂ ਉਨ੍ਹਾਂ ਨੂੰ ਇਕ ਪੱਕੇ ਮਨੁੱਖਤਾ-ਪ੍ਰਸਤ ਵੀ ਕਿਹਾ ਜਾ ਸਕਦਾ ਹੈ, ਕਿਉਂਕਿ ਬਾਬਰ ਦੇ ਹਮਲੇ ਸਮੇਂ ਹਿੰਦੁਸਤਾਨ ਵਿੱਚੋਂ ਕੇਵਲ ਉਨ੍ਹਾਂ ਨੇ ਹੀ ਹਰ ਪਾਸਿਓਂ ਲਤਾੜੀ ਅਤੇ ਦੁਖੀ ਹਿੰਦੁਸਤਾਨ ਦੀ ਜਨਤਾ ਦੇ ਹੱਕ ਵਿਚ ਹਾਅ ਦਾ ਨਾਅਰਾ ਮਾਰਦਿਆਂ ਫੁਰਮਾਇਆ ਸੀ— *ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ* ਉਨ੍ਹਾਂ ਦੀ ਬਾਣੀ ਵਿੱਚੋਂ ਇਸ ਪ੍ਰਕਾਰ ਦੇ ਕਈ ਹਵਾਲੇ ਮਿਲਦੇ ਹਨ।

ਉਪਰੋਕਤ ਲਿਖਤਾਂ ਤੋਂ ਅਸੀਂ ਇਸ ਗੱਲ ਦਾ ਸਹਿਜੇ ਹੀ ਅੰਦਾਜ਼ਾ ਲਗਾ ਸਕਦੇ ਹਾਂ ਕਿ ਸ੍ਰੀ ਗੁਰੂ ਨਾਨਕ ਸਾਹਿਬ ਦੇ ਵੇਲੇ ਹਿੰਦੁਸਤਾਨ ਦੀ ਜਨਤਾ ਅਤੇ ਖਾਸ ਕਰਕੇ ਹਿੰਦੂਆਂ ਉੱਪਰ ਆਪਣੇ ਰੀਤੀ-ਰਿਵਾਜ, ਸਮਾਜਿਕ ਅਤੇ ਧਾਰਮਿਕ ਵਿਚਾਰਧਾਰਾ ਕਿਸ ਤਰ੍ਹਾਂ ਠੋਸ ਰਹੇ ਸਨ। ਹਿੰਦੂਆਂ ਦਾ ਧਰਮ, ਸੰਸਕ੍ਰਿਤੀ, ਜਾਨ ਅਤੇ ਮਾਲ ਪਿਛਲੇ ਤਿੰਨ ਸੌ ਸਾਲਾਂ ਤੋਂ ਮੁਸਲਿਮ ਸ਼ਾਸਕਾਂ ਦੇ ਰਹਿਮ-ਓ-ਕਰਮ 'ਤੇ ਹੀ ਨਿਰਭਰ ਸੀ। ਉਸ ਵੇਲੇ ਤੁਰਕਾਂ ਅਤੇ ਅਫ਼ਗਾਨਾਂ ਵਿਚਕਾਰ ਹਿੰਦੁਸਤਾਨ ਨੂੰ

ਲੁੱਟਣ ਅਤੇ ਉੱਥੇ ਆਪਣਾ ਰਾਜ-ਭਾਗ ਕਾਇਮ ਕਰਨ ਦੀ ਰਾਜਨੀਤਿਕ ਭੱਜ-ਦੌੜ ਲੱਗੀ ਹੋਈ ਸੀ ਭਾਵੇਂ ਉਹ ਦੋਵੇਂ ਕੌਮਾਂ ਮੁਸਲਮਾਨ ਸਨ। ਇਸ ਕਰ ਕੇ ਉਨ੍ਹਾਂ ਦੋਹਾਂ ਕੌਮਾਂ ਦੇ ਨੇਤਾ ਆਪੋ-ਆਪਣੇ ਇਲਾਕਿਆਂ ਵਿੱਚੋਂ ਹਿੰਦੁਸਤਾਨ ਖ਼ਿਲਾਫ 'ਜੇਹਾਦ' ਦਾ ਨਾਅਰਾ ਲਾ ਕੇ ਹਜ਼ਾਰਾਂ ਜੇਹਾਦੀ ਇਕੱਠੇ ਕਰ ਲੈਂਦੇ ਅਤੇ ਹਿੰਦੁਸਤਾਨ ਵਿੱਚੋਂ 'ਕਾਫ਼ਰਾਂ' ਨੂੰ ਖ਼ਤਮ ਕਰਨ ਲਈ ਵਧੀਆ ਤੋਂ ਵਧੀਆ ਹਥਿਆਰ ਲੈ ਕੇ ਇੱਧਰ ਕੂਚ ਕਰਦੇ। ਇਸੇ ਸੋਚ ਅਤੇ ਤੱਥ ਤਹਿਤ ਇਕ ਪਾਸੇ ਉਹ ਹਿੰਦੂਆਂ ਨੂੰ ਕਤਲ ਕਰਦੇ ਅਤੇ ਦੂਜੇ ਪਾਸੇ ਖ਼ੂਬ ਲੁੱਟ-ਮਾਰ ਵੀ ਕਰਦੇ। ਇਸ ਤੋਂ ਇਲਾਵਾ ਕਈ ਵਾਰ ਉਹ ਮੁਸਲਿਮ ਸ਼ਾਸਕਾਂ ਨੂੰ ਵੀ ਇਸ ਬਹਾਨੇ ਸੋਧਾ ਲਾਉਂਦੇ ਕਿ ਉਹ 'ਹਿੰਦੂ-ਪ੍ਰਸਤ' ਜਾਂ ਉਨ੍ਹਾਂ ਪ੍ਰਤੀ ਨਰਮ ਸਨ। ਦੋਹਾਂ ਹਾਲਤਾਂ ਵਿਚ ਸ਼ਾਮਤ ਹਿੰਦੂਆਂ ਦੀ ਹੀ ਆਉਂਦੀ ਸੀ। ਐਸੀ ਹਾਲਤ ਵਿਚ ਹਿੰਦੂਆਂ ਨੇ ਚੁਪ-ਚੁਪੀਤੇ ਅਤੇ ਬਗ਼ੈਰ ਕਿਸੇ ਹੀਲ-ਹੁੱਜਤ ਕੀਤਿਆਂ ਆਪਣੇ ਆਪ ਨੂੰ ਵੀ ਨਵੇਂ ਮਾਹੌਲ ਵਿਚ ਗੁਜ਼ਾਰੇ ਕਰਨ ਮੁਤਾਬਕ ਢਾਲ ਲਿਆ ਸੀ। ਉਹ ਮੁਸਲਿਮ ਧਰਮ, ਸਮਾਜਿਕ ਰਹੁ-ਰੀਤਾਂ ਅਤੇ ਬੋਲੀ ਅਪਨਾਉਣ ਲੱਗ ਪਏ ਸਨ।

ਬਾਬਰ ਦੇ ਹਮਲੇ ਸਮੇਂ ਸ੍ਰੀ ਗੁਰੂ ਨਾਨਕ ਸਾਹਿਬ ਨੇ ਲੋਕਾਈ ਲਈ ਕੇਵਲ ਹਾਅ ਦਾ ਨਾਹਰਾ ਹੀ ਨਹੀਂ ਮਾਰਿਆ, ਸਗੋਂ ਬਾਬਰ ਨੂੰ ਇਕ ਖ਼ੂੰਖਾਰ, ਜ਼ਾਲਮ ਅਤੇ ਲੁਟੇਰਾ ਵੀ ਕਿਹਾ। ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਤਿਲੰਗ ਰਾਗ ਅੰਦਰ ਇਹ ਸ਼ਬਦ ਪੜਦੇ ਹਾਂ— *ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥* ਤਾਂ ਉਦੋਂ ਸ੍ਰੀ ਗੁਰੂ ਨਾਨਕ ਸਾਹਿਬ ਫੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਦੀ ਬਾਣੀ ਦਾ ਸੰਦੇਸ਼ ਉਨ੍ਹਾਂ ਨੂੰ ਪਰਮਾਤਮਾ ਵੱਲੋਂ ਹੋਇਆ ਹੈ ਉਸ ਨੂੰ ਉਸੇ ਤਰ੍ਹਾਂ ਉਹ ਤੁਹਾਡੇ ਸਾਹਮਣੇ ਰੱਖ ਰਹੇ ਹਨ। ਸਦੀਆਂ ਦੀ ਨੀਂਦ ਵਿਚ ਸੁੱਤੇ ਹਿੰਦੁਸਤਾਨੀਆਂ ਨੂੰ ਜਗਾਉਣ ਵਾਲੀ ਬਾਣੀ ਦੀ ਰਚਨਾ ਅਜ਼ਾਦ ਅਤੇ ਬੇ-ਖ਼ੌਫ਼ ਮਾਨਸਿਕਤਾ ਦੀ ਦੇਣ ਹੈ। ਇਸੇ ਤੱਥ ਨੂੰ ਪਛਾਣਦਿਆਂ ਹੋਇਆਂ ਅਲਾਮਾ ਇਕਬਾਲ, ਇਕ ਕੱਟੜ ਮੁਸਲਮਾਨ ਲੇਖਕ ਹੁੰਦਿਆਂ ਹੋਇਆਂ ਵੀ ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਲਿਖ ਗਏ— "ਫਿਰ ਉਠੀ ਆਖ਼ਿਰ ਸਦਾ ਤੌਹੀਦ ਕੀ ਪੰਜਾਬ ਸੇ। ਹਿੰਦ ਕੋ ਇਕ ਮਰਦ-ਏ-ਕਾਮਿਲ ਨੇ ਜਗਾਇਆ ਖ਼੍ਵਾਬ ਸੇ।" ■

**ਕਿਰਤ ਕਰੋ, ਨਾਮ ਜਪੋ, ਵੰਡ ਛਕੋ**

# ਕਾਵਿ ਸੰਗ੍ਰਹਿ 'ਤੇਰੇ ਦਰ 'ਤੇ ਵਗਦੀ ਕਾਵਿ ਨਦੀ' ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ

*-ਸ. ਬਿਕਰਮਜੀਤ ਸਿੰਘ ਜੀਤ**

ਸੰਨ ੨੦੧੯ ਦਾ ਸਾਲ ਸਿੱਖ ਪੰਥ ਲਈ ਬਹੁਤ ਹੀ ਮਹੱਤਵਪੂਰਨ ਸੀ। ਇਹ ਵਰ੍ਹਾ ਦਸਮ-ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ੩੫੦-ਸਾਲਾ ਪ੍ਰਕਾਸ਼ ਗੁਰਪੁਰਬ (੧੬੬੬-੨੦੧੬) ਦਾ ਵਰ੍ਹਾ ਸੀ। ਭਾਵੇਂ ਕਿ ਗੁਰੂ ਪਾਤਸ਼ਾਹ ਦੇ ੩੫੦-ਸਾਲਾ ਪ੍ਰਕਾਸ਼ ਗੁਰਪੁਰਬ ਦੀ ਇਹ ਸ਼ਤਾਬਦੀ ਉਨ੍ਹਾਂ ਦੇ ਪ੍ਰਕਾਸ਼-ਅਸਥਾਨ ਤਖ਼ਤ ਸੱਚਖੰਡ ਸ੍ਰੀ ਹਰਿਮੰਦਰ ਜੀ, ਪਟਨਾ ਸਾਹਿਬ, (ਬਿਹਾਰ) ਵਿਖੇ ਵੱਡੇ-ਪੱਧਰ 'ਤੇ ਮਨਾਈ ਗਈ, ਪਰ ਇਸ ਦੇ ਨਾਲ ਹੀ ਗੁਰੂ ਜੀ ਦੇ ਪ੍ਰਕਾਸ਼ ਦੀ ਇਹ ਸ਼ਤਾਬਦੀ ਸਮੁੱਚੇ ਵਿਸ਼ਵ ਵਿਚ ਵੱਸਦੇ ਸਿੱਖਾਂ ਨੇ ਵੀ ਆਪਣੇ-ਆਪਣੇ ਪੱਧਰ 'ਤੇ ਪੂਰੇ ਜਾਹ-ਓ-ਜਲਾਲ ਤੇ ਸ਼ਰਧਾ-ਸਤਿਕਾਰ ਨਾਲ ਮਨਾਈ ਸੀ। ਮੋਟੇ ਤੌਰ 'ਤੇ ਜੇਕਰ ਦੇਖਿਆ ਜਾਵੇ ਤਾਂ ਗੁਰੂ ਪਾਤਸ਼ਾਹ ਦਾ ਪ੍ਰਕਾਸ਼-ਅਸਥਾਨ ਪਟਨਾ ਸਾਹਿਬ (ਬਿਹਾਰ) ਵਿਖੇ ਸਥਿਤ ਹੋਣ ਕਰਕੇ ਜਿੱਥੇ ਪੰਥ ਦੀ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੱਡੀ ਭੂਮਿਕਾ ਨਿਭਾਈ, ਉੱਥੇ ਬਿਹਾਰ ਸਰਕਾਰ ਵੱਲੋਂ ਦਿੱਤਾ ਗਿਆ ਯੋਗਦਾਨ ਵੀ ਭੁੱਲਿਆ ਨਹੀਂ ਜਾ ਸਕਦਾ।

ਇਨ੍ਹਾਂ ਸਭ ਸਮਾਗਮਾਂ ਦੌਰਾਨ ਗੁਰੂ ਪਾਤਸ਼ਾਹ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਸ਼ਖ਼ਸੀਅਤ ਨੂੰ ਦਰਸਾਉਣ ਵਾਲੇ ਕਈ ਕਾਰਜ ਕੀਤੇ ਗਏ ਤਾਂ ਕਿ ਦਸਮ ਪਿਤਾ ਦੀ ਸ਼ਖ਼ਸੀਅਤ, ਕੁਰਬਾਨੀ ਅਤੇ ਦੇਣ ਨੂੰ ਕੁੱਲ ਲੋਕਾਈ ਜਾਣ ਸਕੇ।

ਪਾਉਂਟਾ ਸਾਹਿਬ, (ਹਿਮਾਚਲ ਪ੍ਰਦੇਸ਼) ਦੀ ਧਰਤੀ, ਜਿੱਥੇ ਗੁਰੂ ਜੀ ਨੇ ਕੁਝ ਸਾਲ ਨਿਵਾਸ ਕਰ ਕੇ ਖ਼ੁਦ ਅਗੰਮੀ ਮੰਡਲ ਦੀ ਬਾਣੀ ਦੀ ਰਚਨਾ ਕੀਤੀ, ਉੱਥੇ ਆਪ ਜੀ ਨੇ ਉਸ ਸਮੇਂ ਦੇ ਕਵੀ-ਜਨਾਂ ਅਤੇ ਵਿਦਵਾਨ ਪੁਰਖਾਂ ਨੂੰ ਪ੍ਰੋਤਸਾਹਿਤ ਕਰਦਿਆਂ ਹੋਇਆਂ ਆਪਣੇ ਦਰਬਾਰ ਦੇ ਆਭਾ ਮੰਡਲ ਦੀ ਸ਼ਾਨ ਬਣਾਇਆ। ਗੁਰੂ ਪਾਤਸ਼ਾਹ ਜਿੱਥੇ ਖ਼ੁਦ ਮਹਾਨ ਬਾਣੀਕਾਰ ਅਤੇ ਅਨੇਕਾਂ ਭਾਸ਼ਾਵਾਂ ਦੇ ਗਿਆਤਾ ਸਨ, ਉੱਥੇ ਉਨ੍ਹਾਂ ਨੇ ਆਪਣੇ ਦਰਬਾਰ ਵਿਚ ੫੨ ਚੋਟੀ ਦੇ ਕਵੀਆਂ ਨੂੰ ਸੁਸੱਜਿਤ ਕੀਤਾ ਹੋਇਆ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੇ ਦਰਬਾਰ ਅੰਦਰ ਜੋ ੫੨ ਕਵੀਆਂ ਨੂੰ ਸਤਿਕਾਰ ਸਹਿਤ ਨਿਵਾਜਿਆ ਹੋਇਆ ਸੀ ਉਹ ਗੁਰੂ ਜੀ ਦੀ ਕਵੀ-ਜਨਾਂ, ਵਿਦਵਾਨ ਸਾਹਿਤਕਾਰਾਂ ਪ੍ਰਤੀ ਭਰਪੂਰ ਸਨੇਹ ਦਾ ਸੂਚਕ ਹੈ। ਗੁਰੂ ਜੀ ਦੇ ਇਨ੍ਹਾਂ ੫੨ ਦਰਬਾਰੀ ਕਵੀਆਂ ਦਾ ਆਪਣਾ ਇਕ ਵੱਖਰਾ ਇਤਿਹਾਸ ਹੈ।

**#੨੯੪੬/੭, ਬਜ਼ਾਰ ਲੁਹਾਰਾਂ, ਚੌਕ ਲਛਮਣਸਰ, ਸ੍ਰੀ ਅੰਮ੍ਰਿਤਸਰ। ਮੋ: +੯੧੯੭੨੭੮-੦੦੩੭੨*

ਗੁਰੂ ਸਾਹਿਬ ਵੱਲੋਂ ਤੋਰੀ ਇਸੇ ਹੀ ਪਰੰਪਰਾ ਨੂੰ ਆਧੁਨਿਕ ਯੁੱਗ ਦੇ ਪ੍ਰਸੰਗ ਵਿਚ ਗੁਰੂ ਪਾਤਸ਼ਾਹ ਦੇ ੩੫੦ਵੇਂ ਪ੍ਰਕਾਸ਼ ਗੁਰਪੁਰਬ 'ਤੇ ਮੁੜ ਸਾਕਾਰ ਕਰਨ ਦੀ ਇਕ ਕੋਸ਼ਿਸ਼ ਤਹਿਤ ਪੰਥ ਦੀ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਪਾਉਂਟਾ ਸਾਹਿਬ (ਹਿਮਾਚਲ ਪ੍ਰਦੇਸ਼) ਵਿਖੇ ੧੮ ਅਗਸਤ, ੨੦੧੬ ਨੂੰ ੫੨ ਵੱਖ-ਵੱਖ ਕਵੀ ਜਨਾਂ ਦਾ ਇਕ ਵਿਸ਼ੇਸ਼ 'ਕਵੀ ਦਰਬਾਰ' ਕਰਵਾਇਆ ਗਿਆ। ਇਸ 'ਕਵੀ ਦਰਬਾਰ' ਵਿਚ ਇਨ੍ਹਾਂ ਕਵੀਆਂ ਵੱਲੋਂ ਦਸਮ ਪਾਤਸ਼ਾਹ ਜੀ ਦੇ ਜੀਵਨ-ਇਤਿਹਾਸ ਨੂੰ ਕਾਵਿ ਅਨੁਭਵ ਰਾਹੀਂ ਬਿਆਨਿਆ। ਉਸ ਦਿਨ ਜਿਹੜੀਆਂ ਕਵਿਤਾਵਾਂ ਉਸ 'ਕਵੀ ਦਰਬਾਰ' ਵਿਚ ਕਵੀ-ਜਨਾਂ ਵੱਲੋਂ ਪੜ੍ਹ ਕੇ ਸੰਗਤ ਨੂੰ ਸੁਣਾਈਆਂ ਗਈਆਂ ਧਰਮ ਪ੍ਰਚਾਰ ਕਮੇਟੀ ਨੇ ਉਨ੍ਹਾਂ ਕਵਿਤਾਵਾਂ ਨੂੰ ਬਹੁਤ ਹੀ ਸੁਚੱਜੇ ਢੰਗ ਨਾਲ ਪੰਜਾਬੀ ਦੇ ਪ੍ਰਸਿੱਧ ਤੇ ਸਿਰਮੌਰ ਕਵੀ ਸ. ਸੁਰਜੀਤ ਸਿੰਘ ਪਾਤਰ ਪਾਸੋਂ ਸੰਪਾਦਿਤ ਕਰਵਾ ਕੇ ਪੁਸਤਕ ਰੂਪ ਵਿਚ ਛਪਵਾ ਲਿਆ ਤੇ ਇਸ ਪੁਸਤਕ ਦਾ ਸਿਰਲੇਖ ਰੱਖਿਆ ਗਿਆ 'ਤੇਰੇ ਦਰ 'ਤੇ ਵਗਦੀ ਕਾਵਿ-ਨਦੀ'। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦਾ ਇਹ ਉਪਰਾਲਾ ਜਿੱਥੇ ਪੰਜਾਬੀ/ਗੁਰਮਤਿ ਸਾਹਿਤ ਨੂੰ ਵਡਮੁੱਲੀ ਦੇਣ ਹੈ, ਉੱਥੇ-ਵੱਖ-ਵੱਖ ਕਵੀਆਂ ਵੱਲੋਂ ਦਸਵੇਂ ਪਾਤਸ਼ਾਹ ਦਾ ਇਤਿਹਾਸ ਕਾਵਿ-ਬੱਧ ਕਰਨਾ ਆਪਣੇ ਆਪ ਵਿਚ ਇਕ ਇਤਿਹਾਸਿਕ ਕਾਰਜ ਹੈ। ਇਹ ਪੁਸਤਕ ਦਸਮ ਪਿਤਾ ਦੇ ਇਤਿਹਾਸ ਤੇ ਆਧੁਨਿਕ ਕਾਵਿ-ਜੁਗਤ ਦੇ ਸਟੀਕ ਸੁਮੇਲ ਵਜੋਂ ਸਾਡੇ ਸਾਹਮਣੇ ਹੈ। ਇਸ ਵਿਚਲੀਆਂ ੫੨ ਕਵੀਆਂ ਦੀਆਂ ਕਾਵਿ ਕਿਰਤਾਂ ਦਸਵੇਂ ਪਾਤਸ਼ਾਹ ਦੇ ਜੀਵਨ, ਬਲੀਦਾਨ ਤੇ ਦੇਣ ਦੇ ਵਿਸ਼ਿਆਂ ਦੁਆਲੇ ਕੇਂਦਰਿਤ ਹਨ ਜੋ ਕਿ ਪਾਠਕਾਂ ਨੂੰ ਅਦੁੱਤੀ ਦੈਵੀ ਮੰਡਲਾਂ ਵਿਚ ਲੈ ਜਾਂਦੀਆਂ ਹਨ। ਇਨ੍ਹਾਂ ਕਵਿਤਾਵਾਂ ਵਿੱਚੋਂ ਗੁਰੂ ਕਲਗੀਧਰ ਮਹਾਰਾਜ ਦੀ ਸਮੁੱਚੀ ਸ੍ਰਿਸ਼ਟੀ ਉੱਪਰ ਕੀਤੀ ਕਿਰਪਾ ਤੇ ਉਸ ਕਿਰਪਾ ਵਿੱਚੋਂ ਪੈਦਾ ਹੋਏ ਇਕ ਵਿਲੱਖਣ ਅਤੇ ਸ਼ਾਨਾਂਮੱਤੇ ਇਤਿਹਾਸ ਦੇ ਦਰਸ਼ਨ ਹੁੰਦੇ ਹਨ।

ਕੁੱਲ ੧੪੪ ਪੰਨਿਆਂ ਦੀ ਇਹ ਪੁਸਤਕ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਕੀਤੀ ਗਈ ਹੈ। ਪੁਸਤਕ ਦੇ ਅਰੰਭ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਤਤਕਾਲੀ ਪ੍ਰਧਾਨ ਜੀ ਦਾ ਸੰਦੇਸ਼ ਹੈ, ਇਸ ਤੋਂ ਅੱਗੇ ਸੰਪਾਦਕ ਵੱਲੋਂ 'ਤੇਰੇ ਦਰ 'ਤੇ ਵਗਦੀ ਕਾਵਿ-ਨਦੀ' ਸਿਰਲੇਖ ਦੇ ਅੰਤਰਗਤ ਪੁਸਤਕ ਵਿਚਲੇ ਸਮੁੱਚੇ ਕਵੀ-ਜਨਾਂ ਤੇ ਉਨ੍ਹਾਂ ਦੀਆਂ ਕਵਿਤਾਵਾਂ ਨਾਲ ਪਾਠਕਾਂ ਨੂੰ ਰੁ-ਬ-ਰੂ ਕਰਵਾ ਕੇ ਉਨ੍ਹਾਂ ਦੀਆਂ ਕਾਵਿ-ਕਿਰਤਾਂ ਦੇ ਕੁਝ ਨਮੂਨੇ ਦਿੰਦਿਆਂ ਇਕ ਲੰਮੀ ਸਮੀਖਿਆ ਕੀਤੀ ਹੈ।

ਇਸ ਕਾਵਿ ਸੰਗ੍ਰਹਿ ਦੀ ਪਹਿਲੀ ਕਵਿਤਾ ਸ. ਕੁਲਵੰਤ ਸਿੰਘ (ਗਰੇਵਾਲ)

ਰਚਿਤ 'ਲਖ ਗੁਨਾਹੀ ਸਾਂ: ਹੇ ਰਹਿਮਕਰੁਣਾ ਸ੍ਰੀ ਦਸਮੇਸ਼' ਇਕ ਲੰਮੇ ਸਿਰਲੇਖ ਵਾਲੀ ਤੇ ਲੰਮੇਰੀ ਭਾਵ-ਪੂਰਿਤ ਤੇ ਭਾਵਨਾ ਵਿਚ ਓਤਪੋਤ ਹੋ ਕੇ ਲਿਖੀ ਗਈ ਕਵਿਤਾ ਹੈ। ਕਵਿਤਾ ਦੀਆਂ ਭਾਵ-ਭਿੰਨੀਆਂ ਕੁਝ ਸਤਰਾਂ ਇਸ ਤਰ੍ਹਾਂ ਹਨ :

*ਗੰਗਾ ਚੰਨ ਦੀ ਬੇੜੀ ਏ*
*ਮਾਹੀ ਪਟਨੇ ਦਾ*
*ਪ੍ਰਭਾਤ ਦੀ ਫੇਰੀ ਏ*
*ਚੰਨ ਸੂਰਜ ਗਾਉਂਦੇ ਸੁਣਦੇ ਨੇ*
*ਨਗਮਾ ਮਿੱਤਰ ਪਿਆਰੇ ਦਾ*
*ਕੁੱਲ ਤਬਕਾਂ ਵਿਚ ਚਾਨਣ ਖਿੜਿਆ*
*ਉਸ ਸ਼ਗਨਾਂ ਦੇ ਵਣਜਾਰੇ ਦਾ* *(ਪੰਨਾ ੨੬)*

ਇਸ ਪੁਸਤਕ ਵਿਚਲੀ ਸ. ਕਰਨੈਲ ਸਿੰਘ ਪੰਛੀ ਦੁਆਰਾ ਲਿਖੀ ਕਵਿਤਾ 'ਸਿੰਘ ਗਰਜਨਾ' ਹੈ। ਕਵੀ ਮੁਤਾਬਕ— "ਯਿਹ ਕਵਿਤਾ ੧ ਵਿਸਾਖ ੧੬੯੯ ਈ. ਕੋ ਖਾਲਸਾ-ਪੰਥ ਸਾਜਨੇ ਕੇ ਸ਼ੁਭ ਅਵਸਰ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਦਿਯੇ ਗਏ ਭਾਸ਼ਨ ਪਰ ਆਧਾਰਿਤ ਹੈ।" ਇਸ ਕਵਿਤਾ ਦੀਆਂ ਕੁਝ ਪੰਕਤੀਆਂ ਇਸ ਪ੍ਰਕਾਰ ਹਨ :

*ਬਿਛੀ ਜੋ ਘਾਸ ਧਰਤੀ ਪਰ ਹੈ ਬਨ ਕੇ ਖ਼ਾਰ ਬੋਲੇਗੀ।*
*ਗ਼ਰੀਬੋਂ ਕੀ ਜ਼ੁਬਾਂ ਬਨ ਕਰ ਮੇਰੀ ਤਲਵਾਰ ਬੋਲੇਗੀ।*
*ਯਿਹ ਗਰਦਨ ਕਟ ਤੋਂ ਸਕਤੀ ਹੈ ਮਗਰ ਯਿਹ ਝੁਕ ਨਹੀਂ ਸਕਤੀ,*
*ਕਭੀ 'ਚਮਕੌਰ' ਫਿਰ ਸਰਹਿੰਦ ਕੀ ਦੀਵਾਰ ਬੋਲੇਗੀ।*
*ਯੁਗੋਂ ਤਕ ਰੌਸ਼ਨੀ ਮਿਲਤੀ ਰਹੇਗੀ ਇਨ ਚਰਾਗੋਂ ਸੇ,*
*ਹਰ ਇਕ ਲੌ ਅਪਨੇ ਪਰਵਾਨੋਂ ਕੀ ਜੈ-ਜੈ ਕਾਰ ਬੋਲੇਗੀ।* *(ਪੰਨਾ ੩੦)*

ਦਸਮ ਪਾਤਸਾਹ ਦੀ ਸ਼ਖ਼ਸੀਅਤ ਨੂੰ ਬਿਆਨ ਕਰਦੀ ਉਰਦੂ ਸ਼ਾਇਰ ਡਾ. ਨਾਸ਼ਰ ਨਕਵੀ ਦੀ ਕਵਿਤਾ 'ਰਹਿਮਤ ਕਾ ਦਰੀਯਾ' ਜਿਸ ਨੂੰ ਕਿ ਕਵੀ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ 'ਜ਼ਫ਼ਰਨਾਮਾ' ਉੱਤੇ ਤਜ਼ਮੀਨ ਕੀਤਾ ਹੈ, ਵਿਚਲੀਆਂ ਕੁਝ ਸਤਰਾਂ ਹਨ :

*ਹੈ ਨਾਮ ਉਸ ਕਾ ਗੋਬਿੰਦ, ਵੋਹ ਹੱਕ ਕਾ ਨੂਰ*
*ਸਿਖਾਤਾ ਹੈ ਬੰਦੋਂ ਕੋ ਰੱਬੀ ਓਮੂਰ*
*ਅਤਾ ਕਰਤਾ ਰਹਿਤਾ ਹੈ, ਸਭ ਕੋ ਸ਼ਊਰ*
*ਹਮੇਸ਼ਾ ਦੁਆ, ਅਪਨੇ ਰੱਬ ਕੇ ਹਜ਼ੂਰ* *(ਪੰਨਾ ੩੩)*

ਪੰਜਾਬੀ ਦੀ ਉੱਘੀ ਸ਼ਾਇਰਾ, ਬੀਬੀ ਸੁਖਵਿੰਦਰ ਕੌਰ ਅੰਮ੍ਰਿਤ ਜਿਸ ਦਾ ਪੰਜਾਬੀ ਕਵਿਤਾ ਵਿਚ ਆਪਣਾ ਵੱਖਰਾ ਮੁਕਾਮ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਦੀ ਸ਼ਖ਼ਸੀਅਤ ਨੂੰ

ਆਪਣੇ ਕਾਵਿਕ ਅਨੁਭਵ ਰਾਹੀਂ 'ਮੈਂ ਗੀਤ ਗੁਰੂ ਗੋਬਿੰਦ ਸਿੰਘ ਦਾ' ਵਿਚ ਇੰਞ ਚਿਤਰਦੀ ਹੈ:

*ਮੈਂ ਗੀਤ ਗੁਰੂ ਗੋਬਿੰਦ ਸਿੰਘ ਦਾ*
*ਜੀਹਨੂੰ ਪੌਣ ਸਮੇਂ ਦੀ ਗਾਉਂਦੀ ਹੈ*
*ਜੀਹਨੂੰ ਤਾਲ ਨਗਾਰੇ ਦਿੰਦੇ ਨੇ*
*ਜੀਹਦਾ ਚੰਡੀ ਨਾਦ ਵਜਾਉਂਦੀ ਹੈ . . .*
*ਜੀਹਦੀ ਆਭਾ ਦੇ ਲਿਸ਼ਕਾਰੇ ਤੋਂ*
*ਭੈਭੀਤ ਹਨ੍ਹੇਰੇ ਹੋ ਜਾਂਦੇ*
*ਉਹਦੀ ਨੂਰ-ਨਦਰ ਜਿਤ ਵਲ ਉੱਠਦੀ*
*ਪਹੁ ਫੁਟਦੀ ਸਵੇਰੇ ਹੋ ਜਾਂਦੇ*
*ਕਰੇ ਭਸਮ ਕੁਫ਼ਰ ਦੇ ਕਿਲਿਆਂ ਨੂੰ*
*ਉਹਦੀ ਤੇਗ ਜਦੋਂ ਲਹਿਰਾਉਂਦੀ ਹੈ*
*ਮੈਂ ਗੀਤ ਗੁਰੂ ਗੋਬਿੰਦ ਸਿੰਘ ਦਾ. . .* *(ਪੰਨਾ ੩੪-੩੫)*

ਇਸੇ ਤਰ੍ਹਾਂ ਹੀ ਉਰਦੂ ਸ਼ਾਇਰਾ ਤਰੰਨੁਮ ਰਿਆਜ਼ ਨੇ ਗੁਰੂ ਪਾਤਸ਼ਾਹ ਦੀ ਬਹੁਪੱਖੀ ਸ਼ਖ਼ਸੀਅਤ ਨੂੰ ਇਤਿਹਾਸ ਦੇ ਪੰਨਿਆਂ 'ਤੇ ਝਾਤ ਪੁਵਾਉਂਦਿਆਂ ਹੋਇਆਂ ਕੁਝ ਇਸ ਤਰ੍ਹਾਂ ਦ੍ਰਿਸ਼ਟੀਗੋਚਰ ਕੀਤਾ ਹੈ :

*ਸਰੋਂ ਕੋ ਦਸਤਾਰ ਦੇਨੇ ਵਾਲਾ,*
*ਵੋ ਨਾਮ ਸਰਦਾਰ ਦੇਨੇ ਵਾਲਾ,*
*ਵੋ ਸ਼ਾਇਰੋਂ ਸੇ ਅਜ਼ੀਮ ਸ਼ਾਇਰ,*
*ਵੋ ਫ਼ਲਸਫ਼ੀ ਆਲਾ ਔਰ ਬਰਤਰ,*
*ਨਸੋਂ ਮੇਂ ਜਿਸਕੀ ਗਰਮ ਲਹੂ ਥਾ,*
*ਹੋ ਜੰਗ ਲਾਜ਼ਿਮ ਤੋਂ ਜੰਗਜੂ ਥਾ,*
*ਨ ਜਬ੍ਰ ਯਾ ਜ਼ੋਰ ਉਸੇ ਡਰਾਏ,*
*ਨਾ ਭਾਰੀ ਫੌਜੋਂ ਸੇ ਖੌਫ਼ ਖਾਏ।* *(ਪੰਨਾ ੩੭)*

ਗੁਰੂ ਪਾਤਸ਼ਾਹ ਦੀ ਸ਼ਖ਼ਸੀਅਤ ਦਾ ਪ੍ਰਭਾਵ ਹੀ ਇੰਨਾ ਹੈ ਕਿ ਸਿੱਖਾਂ ਤੋਂ ਇਲਾਵਾ ਦੂਜਿਆਂ ਧਰਮਾਂ ਦੇ ਲੋਕ ਵੀ ਉਨ੍ਹਾਂ ਦੇ ਪਰਉਪਕਾਰਾਂ ਨੂੰ ਯਾਦ ਕਰਦੇ ਹਨ। ਇਸੇ ਤਰ੍ਹਾਂ ਗ਼ੈਰ-ਸਿੱਖ ਕਵੀਆਂ ਤੇ ਕਵਿਤਰੀਆਂ ਨੇ ਦਸਮ ਪਾਤਸਾਹ ਨੂੰ ਆਪਣੀ ਸ਼ਰਧਾ ਭੇਂਟ ਕੀਤੀ ਹੈ। ਵਿਚਾਰਾਧੀਨ ਪੁਸਤਕ ਵਿਚ ਜਿੱਥੇ ਪਿੱਛੇ ਉਰਦੂ ਸ਼ਾਇਰਾ ਬੀਬੀ ਤਰੰਨੁਮ ਰਿਆਜ਼ ਤੇ ਸ਼ਾਇਰ ਜਨਾਬ ਨਾਸ਼ਰ ਨਕਵੀ ਦਾ ਜ਼ਿਕਰ ਕੀਤਾ ਹੈ, ਉਸੇ ਤਰ੍ਹਾਂ ਕੁਝ ਹੋਰ ਸ਼ਾਇਰ ਜਿਨ੍ਹਾਂ ਵਿਚ ਉਰਦੂ ਦੇ ਡਾ. ਰੁਬੀਨਾ ਸ਼ਬਨਮ, ਬੀਬੀ ਰੁਖਸਾਨਾ ਬੇਗਮ, ਸ੍ਰੀ ਪੂਰਨ ਅਹਿਸਾਨ, ਜਨਾਬ ਜ਼ਮੀਰ ਅਲੀ ਜ਼ਮੀਰ, ਨਾਸਿਰ

ਯੂਸਫਜ਼ਈ ਵੀ ਇਸ ਕਾਵਿ ਸੰਗ੍ਰਹਿ ਵਿਚ ਸ਼ਾਮਲ ਹਨ। ਇਨ੍ਹਾਂ ਕਵੀ-ਜਨਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਕਰਦਿਆਂ ਇਤਿਹਾਸ ਦੀ ਪਿੱਠ-ਭੂਮੀ ਵਿੱਚੋਂ ਉੱਭਰਦੀ ਗੁਰੂ ਸਾਹਿਬ ਦੀ ਵਿਲੱਖਣ, ਅਦੁੱਤੀ ਅਤੇ ਰੂਹਾਨੀ ਸ਼ਖ਼ਸੀਅਤ ਦੀ ਲਾਸਾਨੀ ਗਾਥਾ ਨੂੰ ਬੜੇ ਹੀ ਸੁੰਦਰ ਅਲੰਕਾਰਾਂ, ਸ਼ੈਲੀ ਤੇ ਕਾਵਿ ਜੁਗਤਾਂ ਨਾਲ ਸੁਸੱਜਿਤ ਕਰ ਕੇ ਪੇਸ਼ ਕੀਤਾ ਹੈ। ਇਨ੍ਹਾਂ ਤੋਂ ਇਲਾਵਾ ਗ਼ੈਰ-ਸਿੱਖ ਕਵੀ-ਜਨਾਂ ਵਿਚ ਪ੍ਰਸਿੱਧ ਕਵੀ ਡਾ. ਹਰਸ਼ ਕੁਮਾਰ ਹਰਸ਼ (ਹਿੰਦੀ), ਸ੍ਰੀ ਨਵਨੀਤ ਸ਼ਰਮਾ (ਹਿੰਦੀ), ਸਵਾਮੀ ਅੰਤਰ ਨੀਰਵ (ਹਿੰਦੀ), ਕਵੀ ਫਰਤੂਲ ਚੰਦ ਫੱਕਰ, ਕਵੀ ਫਕੀਰ ਚੰਦ ਤੁਲੀ ਤੇ ਸੰਸਕ੍ਰਿਤ ਕਵੀ ਡਾ. ਵਰਿੰਦਰ ਅਲੰਕਾਰ ਨੇ ਆਪਣੀ ਸ਼ਾਇਰੀ ਰਾਹੀਂ ਦਸਮ ਪਾਤਸ਼ਾਹ ਦੀ ਸ਼ਖ਼ਸੀਅਤ ਦੀ ਮਹਿਮਾ ਕੀਤੀ ਹੈ। ਇਨ੍ਹਾਂ ਕਵੀਆਂ ਵਿੱਚੋਂ ਕਵੀ ਸਵਾਮੀ ਅੰਤਰ ਨੀਰਵ ਨੇ ਦਸਮ ਪਾਤਸਾਹ ਨੂੰ ਕਿਸੇ ਇਕ ਰਾਸ਼ਟਰ ਨਾਲ ਨਾ ਜੋੜਦਿਆਂ ਹੋਇਆਂ ਸਮੁੱਚੀ ਮਾਨਵਤਾ ਦਾ ਗੁਰੂ ਹੋਣ ਦਾ ਸੁਨੇਹਾ ਦਿੱਤਾ ਹੈ। ਉਸ ਅਨੁਸਾਰ ਗੁਰੂ ਜੀ ਦੀ ਕਿਰਪਾਨ (ਸ਼ਮਸ਼ੀਰ) ਮਜ਼ਲੂਮਾਂ ਦੀ ਰਾਖੀ ਲਈ ਤੇ ਜ਼ਾਲਮ ਲਈ ਵੰਗਾਰ ਬਣਦੀ ਹੈ:

*ਗੁਰੂ ਗੋਬਿੰਦ ਸਿੰਘ*
*ਰਾਸ਼ਟ੍ਰਵਾਦੀ ਨਹੀਂ. . .*
*ਵੇ ਨਹੀਂ ਕਰਤੇ ਫ਼ਰਕ*
*ਇਰਾਕ ਵੀਅਤਨਾਮ ਜਾਂ ਪੰਜਾਬ ਮੇਂ*
*ਉਨਹੇਂ ਅੰਧੇਰਾ. . .*
*ਅੰਧੇਰਾ ਹੀ ਦਿਖਤਾ ਹੈ*
*ਸਬ ਜਗਹ*
*ਔਰ ਰੌਸ਼ਨੀ. . . ਰੌਸ਼ਨੀ*
*ਚਾਹੇ ਜਹਾਂ ਭੀ ਹੋ*
*ਗੁਰੂ ਗੋਬਿੰਦ ਸਿੰਘ ਕੀ ਸ਼ਮਸ਼ੀਰ*
*ਬਾਂਟ ਦੇਤੀ ਹੈ. . .*
*ਸਮਯ ਕੋ ਦੋ ਹਿੱਸੋਂ ਮੇਂ*
*ਜ਼ਾਲਮ . . .*
*ਮਜ਼ਲੂਮ . . .*
*ਔਰ ਵੇ*
*ਖੜੇ ਹੋ ਜਾਤੇ ਹੈ ਬੀਚ ਮੇਂ*
*ਮਜ਼ਲੂਮ ਕੀ ਓਰ ਪੀਠ ਨਹੀਂ*
*ਜ਼ਾਲਿਮ ਕੀ ਓਰ ਮੂੰਹ ਕੀਏ*

*ਗੁਰੂ ਗੋਬਿੰਦ ਸਿੰਘ ਰਾਸ਼ਟ੍ਰਵਾਦੀ ਨਹੀਂ*
*ਮਾਨਵਤਾਵਾਦੀ ਹੈਂ।* *(ਪੰਨਾ ੮੪)*

ਹਥਲੇ ਲੇਖ ਦੀ ਸੰਖੇਪਤਾ ਨੂੰ ਧਿਆਨ ਵਿਚ ਰੱਖਦੇ ਹੋਏ ਵਿਚਾਰ-ਅਧੀਨ ਪੁਸਤਕ ਦੇ ਕਵੀਆਂ ਦੀਆਂ ਪੁਸਤਕ ਵਿਚਲੀਆਂ ਕੁਝ ਹੋਰ ਕਾਵਿ-ਕਿਰਤਾਂ ਜੋ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਖ਼ਸੀਅਤ ਦਾ ਗੁਣਗਾਣ ਕਰਦੀਆਂ ਹਨ, ਦੇ ਨਮੂਨੇ ਇਸ ਪ੍ਰਕਾਰ ਹਨ :

*-ਸ੍ਰੀ ਗੁਰੂ ਗੋਬਿੰਦ ਸਿੰਘ ਸਨ, ਐਸੇ ਮਰਦ ਮੈਦਾਨੀ।*
*ਦੁਨੀਆ ਵਿਚ ਨਾ ਅੱਜ ਤਕ ਜੰਮਿਆ, ਕੋਈ ਓਹਨਾਂ ਦਾ ਸਾਨੀ।*
*ਸ੍ਰਿਸ਼ਟੀ ਦੇ ਇਤਿਹਾਸ 'ਚ ਯਕਤਾ, ਉਹ ਤਿੰਨ-ਪੁਸ਼ਤੀ ਬਲਿਦਾਨੀ।*
*ਪਰਮ ਪੁਰਖ ਸੀ ਏਲਚੀ ਘੱਲਿਆ, ਚੋਲੇ ਵਿੱਚ ਇਨਸਾਨੀ।*
(ਦੋਹੜੇ, ਫਰਤੂਲ ਚੰਦ ਫੱਕਰ, *ਪੰਨਾ ੯੫)*

*-ਜੇ ਗੋਬਿੰਦ ਅਵਤਾਰ ਨਾ ਹੁੰਦਾ, ਹਿੰਦ ਦਾ ਬੇੜਾ ਪਾਰ ਨ ਹੁੰਦਾ।*
*ਬੁੱਲੇ ਸ਼ਾਹ ਦੀ ਕਲਮ ਦੇ ਵਿੱਚੋਂ, ਇੰਝ ਹੋਇਆ ਇਜ਼ਹਾਰ ਨਾ ਹੁੰਦਾ।*
*ਜੋ ਕੁਝ ਅੱਖਾਂ ਵੇਖ ਰਹੀਆਂ ਨੇ, ਐਸਾ ਕੁਝ ਪਾਸਾਰ ਨ ਹੁੰਦਾ।*
*ਮੰਦਰਾਂ ਵਿਚ ਨ ਟੱਲ ਖੜਕਦੇ, ਪੂਜਾ ਲਈ ਕੋਈ ਤਿਆਰ ਨ ਹੁੰਦਾ।*
*ਨ ਕੋਈ ਹੁੰਦਾ ਰਾਮ ਉਪਾਸ਼ਕ, ਜਪਦਾ ਕੋਈ ਮੁਰਾਰ ਨ ਹੁੰਦਾ।*
*ਜੇ ਗੋਬਿੰਦ ਅਵਤਾਰ ਨ ਹੁੰਦਾ, ਹਿੰਦ ਦਾ ਬੇੜਾ ਪਾਰ ਨਾ ਹੁੰਦਾ।*
*(ਜੇ ਗੋਬਿੰਦ ਅਵਤਾਰ ਨ ਹੁੰਦਾ*, ਰੁਖਸਾਨਾ ਬੇਗਮ, *ਪੰਨਾ ੯੦)*

*-ਦਸਮ ਪਿਤਾ ਗੋਬਿੰਦ ਕਾ ਐਸਾ ਥਾ ਕਿਰਦਾਰ*
*ਜਿਸ ਕੇ ਆਗੇ ਝੁਕ ਗਏ, ਬੜੇ ਬੜੇ ਸਾਲਾਰ*
*ਸ੍ਰੀ ਗੁਰੂ ਗੋਬਿੰਦ ਸਿੰਘ ਕੀ ਜਬ ਉੱਠੀ ਤਲਵਾਰ*
*ਦੁਸ਼ਮਨ ਸੇਨਾ ਕਾ ਕੀਆ ਚੁਨ ਚੁਨ ਕਰ ਸੰਹਾਰ।*
(ਦੋਹੇ, ਨਾਸਿਰ ਯੂਸਫ਼ਜ਼ਈ, *ਪੰਨਾ ੧੦੦)*

*-ਬਾਟੇ ਵਿਚ ਫੌਲਾਦ ਨੂੰ ਢਾਲ ਕੇ ਤੇ,*
*ਦਾਤੇ ਖ਼ਾਲਸੇ ਤਾਈਂ ਛਕਾਇਆ ਹੋਇਆ।*
*ਖੰਡੇਧਾਰ ਵਿੱਚੋਂ ਜਨਮੇ ਖਾਲਸੇ ਨੂੰ,*
*ਦਾਤੇ ਅੰਮ੍ਰਿਤ ਦੇ ਨਾਲ ਨੁਹਾਇਆ ਹੋਇਆ।*
*(ਅਬੁਲਤਰਾਨੀ ਅਤੇ ਵਿਸਾਖੀ ੧੬੯੯*, ਫਕੀਰ ਚੰਦ ਤੁਲੀ, *ਪੰਨਾ ੧੦੩-੪)*

*-ਚਾਹੇ ਲੱਖ ਕੋਈ ਲਿਖਣ ਦੇ ਕਰੇ ਦਾਅਵੇ,*
*ਤੇਰੇ ਮੇਚ ਦੇ ਕਿਸੇ ਕੋਲ ਬੋਲ ਹੈ, ਨਹੀਂ।*
*ਸੂਰਜ ਸੱਚ ਦੇ ਸਾਹਵੇਂ ਖਲੋ ਸਕਣ,*

*ਏਨੇ ਜੇਰੇ ਹਨ੍ਹੇਰਿਆਂ ਕੋਲ ਹੈ ਨਹੀਂ।*

*(ਚਾਹੇ ਲੱਖ ਕੋਈ, ਸਤਿਨਾਮ ਸਿੰਘ ਕੋਮਲ, ਪੰਨਾ ੧੦੬)*

*-ਵੇਖੇ ਸਮੇਂ ਅਣਗਿਣਤ ਇਨਸਾਨ ਏਥੇ,*
*ਜ਼ਿਕਰ ਕਈਆਂ ਦਾ ਵਿੱਚ ਇਤਿਹਾਸ ਹੋਇਆ।*
*ਅੱਖਾਂ ਗਈਆਂ ਚੁੰਧਿਆ ਸੰਸਾਰ ਦੀਆਂ,*
*ਪਟਨੇ ਵਿੱਚ ਜਦ ਨੂਰੀ ਪ੍ਰਕਾਸ਼ ਹੋਇਆ।*
*ਆਇਆ ਅੱਲਾ ਦਾ ਰੂਪ ਏ ਜੱਗ ਅੰਦਰ,*
*ਭੀਖਣ ਸ਼ਾਹ ਨੂੰ ਓਦੋਂ ਵਿਸ਼ਵਾਸ ਹੋਇਆ।*
*ਅੱਜ ਤੋਂ ਸਾਢੇ ਤਿੰਨ ਸੌ ਸਾਲ ਪਹਿਲਾਂ,*
*ਪ੍ਰਗਟ ਮਰਦ ਅਗੰਮੜਾ ਖਾਸ ਹੋਇਆ।*

(*ਗੁਰੂ ਗੋਬਿੰਦ ਸਿੰਘ ਜੀ ਮਹਾਰਾਜ*, ਹਰੀ ਸਿੰਘ 'ਜਾਚਕ', ਪੰਨਾ ੧੧੪)

ਇਨ੍ਹਾਂ ਕਵੀਆਂ ਤੋਂ ਇਲਾਵਾ ਇਸ ਕਾਵਿ ਸੰਗ੍ਰਹਿ ਵਿਚ ਉੱਘੇ ਕਵੀ— ਡਾ. ਰਬਿੰਦਰ ਮਸਰੂਰ, ਡਾ. ਗੁਰਭਜਨ ਸਿੰਘ (ਗਿੱਲ), ਸ. ਜਸਵੰਤ ਸਿੰਘ ਜ਼ਫ਼ਰ, ਸ. ਸੁਖਵੰਤ ਸਿੰਘ, ਸ. ਬਲਵਿੰਦਰ ਸਿੰਘ (ਸੰਧੂ), ਡਾ. ਧਰਮਿੰਦਰ ਸਿੰਘ (ਉੱਭਾ), ਡਾ. ਵਨੀਤਾ, ਸ. ਦਰਸ਼ਨ ਸਿੰਘ (ਬੁੱਟਰ), ਡਾ. ਇੰਦ੍ਰ ਮੋਹਨ ਸਿੰਘ, ਸ. ਜਗਮੋਹਨ ਸਿੰਘ, ਡਾ. ਸਤੀਸ਼ ਕੁਮਾਰ ਵਰਮਾ, ਪ੍ਰਿੰ. ਚੰਨਣ ਸਿੰਘ 'ਚਮਨ' ਹਰਿਗੋਬਿੰਦਪੁਰੀ, ਡਾ. ਦਰਸ਼ਨ ਸਿੰਘ ਆਸ਼ਟ, ਸ. ਮਨਮੋਹਨ ਸਿੰਘ ਦਾਊਂ, ਸ. ਅਮਰਜੀਤ ਸਿੰਘ ਅਮਰ, ਬੀ. ਸਰਬਜੀਤ ਕੌਰ 'ਸੰਧਾਵਾਲੀਆ', ਡਾ. ਸੁਖਜਿੰਦਰ ਕੌਰ, ਸ. ਮਨਮੋਹਣ ਸਿੰਘ 'ਮੋਹਣੀ', ਸ. ਅਜੀਤ ਸਿੰਘ ਰਤਨ, ਬੀ. ਜਗਜੀਤ ਕੌਰ 'ਭੋਲੀ', ਸ. ਕਰਮਜੀਤ ਸਿੰਘ 'ਨੂਰ', ਸ. ਬਲਬੀਰ ਸਿੰਘ 'ਬੱਲ', ਸ. ਕੁਲਵੰਤ ਸਿੰਘ ਚੌਧਰੀ, ਸ. ਗੁਰਸ਼ਰਨ ਸਿੰਘ 'ਪਰਵਾਨਾ', ਸ. ਚੈਨ ਸਿੰਘ 'ਚੱਕਰਵਤੀ', ਸ. ਹਰਵਿੰਦਰ ਸਿੰਘ ਵੀਰ, ਸ. ਸੁਰਜੀਤ ਸਿੰਘ 'ਆਰਟਿਸਟ', ਸ. ਅਵਤਾਰ ਸਿੰਘ 'ਤਾਰੀ', ਡਾ. ਸਤਬੀਰ ਸਿੰਘ 'ਸ਼ਾਨ', ਸ. ਤਰਲੋਕ ਸਿੰਘ 'ਦੀਵਾਨਾ', ਬੀ. ਗੁਰਚਰਨ ਕੌਰ (ਕੋਚਰ), ਬੀ. ਪਰਮਜੀਤ ਕੌਰ ਸਰਹਿੰਦੀ ਅਤੇ ਸ. ਸੁਰਿੰਦਰ ਸਿੰਘ ਦੇ ਨਾਮ ਸ਼ੁਮਾਰ ਹਨ, ਜਿਨ੍ਹਾਂ ਦੀਆਂ ਕਾਵਿ-ਕਿਰਤਾਂ ਨੇ ਆਪਣੇ-ਆਪਣੇ ਅੰਦਾਜ਼ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਨੂੰ ਬਿਆਨ ਕੀਤਾ ਹੈ। ■

# ਵਾਤਾਵਰਨ ਪ੍ਰਤੀ ਸੁਹਿਰਦਤਾ : ਸਮੇਂ ਦੀ ਮੁੱਖ ਲੋੜ

*-ਬੀਬੀ ਜਸਪ੍ਰੀਤ ਕੌਰ ਪ੍ਰੀਤ**

*ਇਹੁ ਮਨੁ ਕਰਮਾ ਇਹੁ ਮਨੁ ਧਰਮਾ ॥*
*ਇਹੁ ਮਨੁ ਪੰਚ ਤਤੁ ਤੇ ਜਨਮਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਭਾਇਮਾਨ ਉਪਰੋਕਤ ਪੰਕਤੀਆਂ ਪੰਜ ਤੱਤ— ਜਲ, ਅਗਨੀ, ਹਵਾ, ਪ੍ਰਿਥਵੀ ਅਤੇ ਅਕਾਸ਼ ਵੱਲ ਸੰਕੇਤ ਕਰਦੀਆਂ ਹੋਈਆਂ ਦੱਸਦੀਆਂ ਹਨ ਕਿ ਮਨੁੱਖੀ ਸਰੀਰ ਅਤੇ ਉਸ ਦਾ ਮਨ ਇਨ੍ਹਾਂ ਪੰਜਾਂ ਤੱਤਾਂ ਤੋਂ ਮਿਲ ਕੇ ਬਣਿਆ ਹੈ। ਪਰ ਅੱਜ ਇਹ ਪੰਜ ਤੱਤ ਵੱਖੋ-ਵੱਖਰੇ ਢੰਗਾਂ ਨਾਲ ਪ੍ਰਦੂਸ਼ਿਤ ਹੋ ਰਹੇ ਹਨ। ਪ੍ਰਦੂਸ਼ਣ ਇੱਕ ਗੰਭੀਰ ਵਿਸ਼ਾ ਹੈ। ਗੁਰੂ ਸਾਹਿਬ ਕੁਦਰਤ ਬਾਰੇ ਫੁਰਮਾਉਂਦੇ ਹਨ:

*ਬਲਿਹਾਰੀ ਕੁਦਰਤਿ ਵਸਿਆ ॥*
*ਤੇਰਾ ਅੰਤੁ ਨ ਜਾਈ ਲਖਿਆ ॥੧॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੯)*

ਅਕਾਲ ਪੁਰਖ ਦਾ ਇਸ ਸਾਰੀ ਕੁਦਰਤ ਵਿਚ ਵਾਸਾ ਹੈ। ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਕੁਦਰਤ ਵਿਚ ਵੱਸਣ ਵਾਲੇ ਅਕਾਲ ਪੁਰਖ ਤੋਂ ਕੁਰਬਾਨ ਜਾਂਦੇ ਹਨ। ਸੋ ਜਲ, ਵਾਯੂ, ਅਗਨੀ, ਪ੍ਰਿਥਵੀ ਅਤੇ ਅਕਾਸ਼ ਆਦਿ ਕੁਦਰਤੀ ਤੱਤਾਂ ਦਾ ਗੁਰੂ ਸਾਹਿਬਾਨ ਦੀ ਬਾਣੀ ਵਿਚ ਬਹੁਤ ਮਹੱਤਵ ਹੈ। ਇਨ੍ਹਾਂ ਦੀ ਸੰਭਾਲ ਕਰਨੀ ਅਤੇ ਇਨ੍ਹਾਂ ਨੂੰ ਪ੍ਰਦੂਸ਼ਣ-ਰਹਿਤ ਰੱਖਣਾ ਸਾਡਾ ਸਾਰਿਆਂ ਦਾ ਫ਼ਰਜ਼ ਬਣਦਾ ਹੈ।

ਪਿਛਲੇ ਕੁਝ ਸਾਲਾਂ ਤੋਂ ਵਾਪਰ ਰਹੀਆਂ ਅਚਨਚੇਤ ਅਤੇ ਭਿਆਨਕ ਕੁਦਰਤੀ ਕਰੋਪੀਆਂ ਤੋਂ ਅਸੀਂ ਸਭ ਚੰਗੀ ਤਰ੍ਹਾਂ ਜਾਣੂ ਹਾਂ। ਸੰਨ ੨੦੧੩ ਦੌਰਾਨ ਉਤਰਾਖੰਡ ਵਿਚ ਆਏ ਭਿਅੰਕਰ ਹੜ੍ਹ ਅਤੇ ਸੰਨ ੨੦੧੪ ਦੌਰਾਨ ਕਸ਼ਮੀਰ ਵਿਚ ਆਏ ਹੜ੍ਹਾਂ ਦੇ ਕਾਰਨ ਭਿਅੰਕਰ ਤਬਾਹੀ ਹੋਈ। ਹਾਲ ਹੀ ਵਿਚ ਕੁਝ ਮਹੀਨੇ ਪਹਿਲਾਂ ਹੜ੍ਹਾਂ ਕਾਰਨ ਪੰਜਾਬ ਦੇ ਲੱਗਭਗ ੩੦੦ ਤੋਂ ਵੱਧ ਪਿੰਡ ਪ੍ਰਭਾਵਿਤ ਹੋਏ ਹਨ। ਇਸ ਤਰ੍ਹਾਂ ਅਜਿਹੀਆਂ ਕੁਦਰਤੀ ਆਫ਼ਤਾਂ ਲਗਾਤਾਰ ਸੰਸਾਰ ਦੇ ਵੱਖ-ਵੱਖ ਕੋਨਿਆਂ ਵਿਚ ਵਾਪਰ ਰਹੀਆਂ ਹਨ। ਇਸ ਸਭ ਦਾ ਕੁਝ ਕਾਰਨ ਤਾਂ ਕੁਦਰਤ ਨਾਲ ਛੇੜਛਾੜ ਹੀ ਹੋ ਸਕਦਾ ਹੈ। ਵਰਤਮਾਨ ਸਮੇਂ ਜਦੋਂ ਅਸੀਂ ਰੋਜ਼ਾਨਾ ਅਖ਼ਬਾਰ ਪੜ੍ਹਦੇ ਹਾਂ ਤਾਂ ਵੱਖ-ਵੱਖ ਕਾਰਨਾਂ ਕਰ ਕੇ ਹੋ ਰਹੇ ਪਾਣੀ, ਭੂਮੀ, ਹਵਾ ਅਤੇ ਸ਼ੋਰ-ਪ੍ਰਦੂਸ਼ਣ ਦੀਆਂ ਘਟਨਾਵਾਂ ਸਾਡੇ ਸਾਹਮਣੇ ਆਉਂਦੀਆਂ ਹਨ। ਸਾਡੇ ਕੁਦਰਤੀ ਸ੍ਰੋਤ ਵਡਮੁੱਲੇ ਹਨ। ਇਨ੍ਹਾਂ ਦੀ ਸੰਭਾਲ ਕਰਨਾ ਸਾਡਾ ਸਮਾਜਿਕ ਕਰਤੱਵ ਵੀ ਹੈ।

ਇਸੇ ਤਰ੍ਹਾਂ ਪਾਣੀ ਜੀਵਨ ਜਿਊਣ ਲਈ ਬੇਹੱਦ ਜ਼ਰੂਰੀ ਹੈ। ਪਾਣੀ ਤੋਂ ਬਿਨਾ

**ਪਿੰਡ ਪਥਰਾਲੀਆਂ, ਨੰਦਾ ਚੌਰ, ਜ਼ਿਲ੍ਹਾ ਹੁਸ਼ਿਆਰਪੁਰ। ਮੋ: +੯੧੯੮੧੫੧-੮੩੭੨੦*

ਜੀਵਨ ਅਸੰਭਵ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਪਾਣੀ ਨੂੰ 'ਪਿਤਾ' ਦਾ ਦਰਜਾ ਦਿੱਤਾ ਹੈ। 'ਜਪੁਜੀ ਸਾਹਿਬ' ਵਿਚ ਗੁਰੂ ਸਾਹਿਬ ਫੁਰਮਾਉਂਦੇ ਹਨ :

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮)*

ਪਰ ਅੱਜ ਪਾਣੀ ਦਾ ਪ੍ਰਦੂਸ਼ਣ ਅਤੇ ਪਾਣੀ ਦੀ ਕਮੀ ਲਗਾਤਾਰ ਇਕ ਗੁੰਝਲਦਾਰ ਸਮੱਸਿਆ ਬਣਦੀ ਜਾ ਰਹੀ ਹੈ। ਅਸੀਂ ਲਗਾਤਾਰ ਪਾਣੀ ਦੀ ਦੁਰਵਰਤੋਂ ਕਰਦੇ ਜਾ ਰਹੇ ਹਾਂ। ਅਸੀਂ ਪੀਣ ਯੋਗ ਪਾਣੀ ਨੂੰ ਵਿਅਰਥ ਗੁਆ ਰਹੇ ਹਾਂ। ਸਾਡੇ ਆਲੇ-ਦੁਆਲੇ ਅਤੇ ਘਰਾਂ ਵਿਚ ਪਾਣੀ ਦੀਆਂ ਟੂਟੀਆਂ ਚੱਲਦੀਆਂ ਰਹਿੰਦੀਆਂ ਹਨ ਅਤੇ ਪਾਣੀ ਵਿਅਰਥ ਚਲਾ ਜਾਂਦਾ ਹੈ। ਇਸ ਦੇ ਨਾਲ ਹੀ ਅਸੀਂ ਧਰਤੀ ਹੇਠਲੇ ਪਾਣੀ ਨੂੰ ਵੀ ਪ੍ਰਦੂਸ਼ਿਤ ਕਰ ਰਹੇ ਹਾਂ। ਫ਼ਸਲਾਂ 'ਤੇ ਕੀਤੀਆਂ ਗਈਆਂ ਕੀਟਨਾਸ਼ਕ ਦਵਾਈਆਂ ਦਾ ਛਿੜਕਾਅ ਜਦੋਂ ਮੀਂਹ ਰਾਹੀਂ ਵਹਿ ਕੇ ਧਰਤੀ ਅੰਦਰ ਚਲਾ ਜਾਂਦਾ ਹੈ ਤਾਂ ਧਰਤੀ ਹੇਠਲਾ ਪਾਣੀ ਵੀ ਗੰਧਲਾ ਹੋ ਜਾਂਦਾ ਹੈ। ਪਾਣੀ ਦੇ ਪ੍ਰਦੂਸ਼ਣ ਕਾਰਨ ਭਾਰਤ ਦੀ ਰਾਜਧਾਨੀ ਦਿੱਲੀ ਵਿਚ ਤਾਂ ਇਹ ਹਾਲਾਤ ਹੋ ਚੁੱਕੇ ਹਨ ਕਿ ੨੦ ਤੋਂ ੩੦ ਰੁਪਏ ਤਕ ਇੱਕ ਲੀਟਰ ਪਾਣੀ ਦੀ ਬੋਤਲ ਮਿਲਦੀ ਹੈ। ਪਾਣੀ ਦੇ ਦੂਸ਼ਿਤ ਹੋਣ ਕਾਰਨ ਅਜਿਹੇ ਹੀ ਹਾਲਾਤ ਪੰਜਾਬ ਦੇ ਹੋ ਜਾਣ ਦੇ ਆਸਾਰ ਨਜ਼ਰ ਆ ਰਹੇ ਹਨ।

ਵੱਖ-ਵੱਖ ਪ੍ਰਦੂਸ਼ਣਾਂ ਤਹਿਤ ਫ਼ੈਲ ਰਿਹਾ ਵਾਯੂ ਪ੍ਰਦੂਸ਼ਣ ਵੀ ਸਮੇਂ ਦੀ ਬਹੁਤ ਵੱਡੀ ਸਮੱਸਿਆ ਹੈ। ਫੈਕਟਰੀਆਂ ਵਿੱਚੋਂ ਨਿਕਲਣ ਵਾਲਾ ਧੂੰਆਂ ਅਤੇ ਗੱਡੀਆਂ-ਮੋਟਰਾਂ ਦਾ ਧੂੰਆਂ ਆਦਿ ਹਵਾ ਨੂੰ ਪ੍ਰਦੂਸ਼ਿਤ ਕਰ ਰਹੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਵਣ (ਹਵਾ) ਨੂੰ ਗੁਰੂ-ਰੂਪ ਦੱਸਿਆ ਹੈ। ਇਸੇ ਤਰ੍ਹਾਂ 'ਆਰਤੀ' ਵਾਲੇ ਸ਼ਬਦ ਵਿਚ ਵੀ ਹਵਾ ਨੂੰ ਵਡਿਆਇਆ ਹੈ :

*ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩)*

ਪਰ ਅਸੀਂ ਆਪਣੇ ਗ਼ਲਤ ਕੰਮਾਂ ਦੁਆਰਾ ਖ਼ੁਦ ਇਸ ਪਵਿੱਤਰ ਹਵਾ ਨੂੰ ਲਗਾਤਾਰ ਦੂਸ਼ਿਤ ਕਰ ਰਹੇ ਹਾਂ। ਇਸ ਤਰ੍ਹਾਂ ਲਗਾਤਾਰ ਹੋ ਰਹੀ ਰੁੱਖਾਂ ਦੀ ਕਟਾਈ ਵੀ ਹਵਾ ਤੇ ਭੂਮੀ ਦੇ ਪ੍ਰਦੂਸ਼ਣ ਦਾ ਕਾਰਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕਾਂ ਥਾਵਾਂ 'ਤੇ ਰੁੱਖਾਂ ਦਾ ਜ਼ਿਕਰ ਕੀਤਾ ਗਿਆ ਹੈ। ਰੁੱਖਾਂ ਦਾ ਕਈ ਵੱਖ-ਵੱਖ ਧਰਮਾਂ ਦੇ ਇਤਿਹਾਸ ਵਿਚ ਯਾਦਗਾਰਾਂ ਦੇ ਤੌਰ 'ਤੇ ਬਹੁਤ ਮਹੱਤਵ ਹੈ। ਗੁਰੂ ਸਾਹਿਬਾਨ ਦੇ ਜੀਵਨ-ਇਤਿਹਾਸ ਵੱਲ ਜੇਕਰ ਝਾਤੀ ਮਾਰੀਏ ਤਾਂ ਉਨ੍ਹਾਂ ਦੁਆਰਾਂ ਅਨੇਕਾਂ ਥਾਵਾਂ 'ਤੇ ਵਾਤਾਵਰਨ ਦੀ ਸਾਂਭ-ਸੰਭਾਲ ਲਈ ਉਪਰਾਲੇ ਕੀਤੇ ਗਏ ਅਤੇ ਰੁੱਖ ਲਗਾਏ ਗਏ। ਰੁੱਖਾਂ ਦਾ ਸਾਡੇ ਜੀਵਨ ਵਿਚ ਅਹਿਮ ਯੋਗਦਾਨ ਹੈ, ਪਰ ਫਿਰ ਵੀ ਅਸੀਂ ਇਨ੍ਹਾਂ ਦੇ ਮਹੱਤਵ ਨੂੰ ਨਾ ਸਮਝਦੇ ਹੋਏ ਇਨ੍ਹਾਂ ਦੀ ਕਟਾਈ ਲਗਾਤਾਰ ਕਰਦੇ ਜਾ ਰਹੇ ਹਾਂ ਜਿਸ ਦੇ ਭਿਅੰਕਰ ਸਿੱਟੇ ਵੀ ਸਾਡੇ ਸਾਹਮਣੇ ਨਜ਼ਰ ਆ ਰਹੇ ਹਨ। ਹੜ੍ਹਾਂ ਦਾ ਮੁੱਖ ਕਾਰਨ ਵੀ ਰੁੱਖਾਂ ਦੀ ਕਟਾਈ ਹੀ ਹੈ।

*ਬਾਕੀ ਸਫ਼ਾ 93 'ਤੇ*

*ਸਾਖੀ 'ਚ ਸਿੱਖਿਆ: ੧*

# ਸੱਚੀ ਕਿਰਤ ਦੀ ਸ਼ਕਤੀ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

'ਮਹਾਨ ਕੋਸ਼' ਅਨੁਸਾਰ ਸਾਖੀ ਤੋਂ ਭਾਵ ਇਤਿਹਾਸ ਅਥਵਾ ਕਥਾ ਹੈ ਜੋ ਅੱਖੀਂ ਡਿੱਠੀ ਕਹੀ ਗਈ ਹੋਵੇ ਅਤੇ ਸਾਖੀ ਤੋਂ ਦੂਜਾ ਭਾਵ ਅਰਥ ਸਿੱਖਯਾ ਜਾਂ ਨਸੀਹਤ ਹੈ। ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਜੀਵਨ ਇਤਿਹਾਸ ਦੀ ਹਰੇਕ ਸਾਖੀ ਸਮੂਹ ਲੋਕਾਈ ਲਈ ਸਿੱਖਿਆ ਭਰਪੂਰ ਹੈ। ਬਾਲਪਨ ਤੋਂ ਅਸੀਂ ਪੜ੍ਹਦੇ, ਸੁਣਦੇ ਤੇ ਤਸਵੀਰਾਂ ਦੇਖਦੇ ਆ ਰਹੇ ਹਾਂ ਕਿ ਗੁਰੂ ਜੀ ਨੇ ਐਮਨਾਬਾਦ ਦੇ ਹਾਕਮ ਮਲਕ ਭਾਗੋ ਦੇ ਪਕਵਾਨਾਂ ਵਿੱਚੋਂ ਲਹੂ ਤੇ ਭਾਈ ਲਾਲੋ ਜੀ ਦੀ ਕੋਧਰੇ ਦੀ ਰੋਟੀ ਵਿੱਚੋਂ ਦੁੱਧ ਨਿਚੋੜ ਕੇ ਗਿਆਨ ਕਰਵਾ ਦਿੱਤਾ ਕਿ ਪਾਪ ਦੀ ਕਮਾਈ ਤੇ ਹੱਕ ਦੀ ਕਮਾਈ ਵਿਚ ਕੀ ਅੰਤਰ ਹੈ।

ਸਤਿਗੁਰਾਂ ਦੀ ਸਿੱਖਿਆ ਅਨੁਸਾਰ ਪਾਪ ਕਰਮ ਕਰ ਕੇ ਕੀਤਾ ਹੋਇਆ ਦਿਖਾਵੇ ਦਾ ਪੁੰਨ ਕਰਮ ਵੀ ਪਾਪ ਹੀ ਰਹੇਗਾ। ਮਲਕ ਭਾਗੋ ਹਉਮੈਂ ਬਿਰਤੀ, ਭ੍ਰਿਸ਼ਟ ਸੋਚ ਤੇ ਬੇਗਾਨੀ ਕਿਰਤ ਪ੍ਰਤੀ ਲੁੱਟ ਦਾ ਪਾਤਰ ਹੈ।ਗੁਰੂ ਜੀ ਨੇ ਅਜਿਹੇ ਅਧਰਮੀ ਦੇ ਬ੍ਰਹਮ ਭੋਜ ਨੂੰ ਪ੍ਰਵਾਨਿਆ ਨਹੀਂ, ਸਗੋਂ ਪਾਪ ਕਰਮ ਕਿਹਾ। ਇਸ ਲਈ ਸਿਰਫ਼ ਲੋਕ-ਵਿਖਾਵੇ ਦਾ ਪੁੰਨ, ਲੋਕ-ਵਿਖਾਵੇ ਦਾ ਅਡੰਬਰ, ਲੋਕ-ਵਿਖਾਵੇ ਦਾ ਧਰਮੀਪੁਣਾ ਚੰਗੇ ਸਮਾਜ ਲਈ ਸਦਾ ਹੀ ਘਾਤਕ ਹੁੰਦਾ ਹੈ। ਦੂਜੇ ਪਾਸੇ ਭਾਈ ਲਾਲੋ ਜੀ ਦੀ ਕੋਧਰੇ ਦੀ ਰੋਟੀ 'ਚੋਂ ਟਪਕਦਾ ਦੁੱਧ ਸ਼ੁੱਧਤਾ, ਪਵਿੱਤਰਤਾ, ਬਲਵਾਨਤਾ ਤੇ ਧਰਮੀ ਪੁਰਸ਼ ਦੀ ਸੱਚੀ ਕਿਰਤ ਦੀ ਸ਼ਕਤੀ ਦਾ ਗਵਾਹ ਹੈ। ਉਸ ਘਰ ਪਰਵਾਰ, ਸਮਾਜ, ਕੌਮ ਜਾਂ ਦੇਸ਼ ਵਿਚ ਬਰਕਤ ਤੇ ਖੁਸ਼ਹਾਲੀ ਰਹੇਗੀ ਜਿੱਥੇ ਸੱਚੇ ਕਿਰਤੀ, ਸੱਚੇ ਪ੍ਰਭੂ ਦੀ ਕੀਰਤੀ ਕਰਦੇ ਹੋਏ, ਸਚਿਆਰਾਂ ਵਾਲਾ ਜੀਵਨ ਜਿਊਂਦੇ ਹੋਣਗੇ। ਪੰਜਾਬੀ ਜੀਵਨ ਵਿਚ ਲਹੂ ਪੀਣਾ ਤੇ ਦੁੱਧ ਪੀਣਾ ਆਪਣੇ ਆਪ ਹੀ ਭਾਵ ਅਰਥ ਸਪੱਸ਼ਟ ਕਰ ਦਿੰਦੇ ਹਨ। ਤੱਤਸਾਰ ਵਜੋਂ ਇਸ ਸਾਖੀ ਵਿਚ ਗੁਰੂ ਨਾਨਕ ਪਾਤਸ਼ਾਹ ਜੀ ਦਾ ਵਿਸ਼ਵ ਲਈ ਉਪਦੇਸ਼ ਹੈ ਕਿ ਸੱਚੀ ਕਿਰਤ ਹੀ ਸੁਖਾਂ ਦੀ ਪ੍ਰਾਪਤੀ ਤੇ ਖੁਸ਼ਹਾਲੀ ਦਾ ਖ਼ਜ਼ਾਨਾ ਹੈ। ■

**ਪ੍ਰਿੰਸੀਪਲ, ਖਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ, ਸ੍ਰੀ ਅੰਮ੍ਰਿਤਸਰ। ਮੋ. ੯੮੧੫੯-੮੫੫੫੯*

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਡਿਠਾ ਸੁਣਿਆ ਮੰਨਿਆ ਸਨਮੁਖਿ ਸੇ ਵਿਰਲੇ ਸੈਸਾਰਾ

*-ਸ. ਬਲਵਿੰਦਰ ਸਿੰਘ ਜੌੜਾਸਿੰਘਾ**

ਗੁਰ ਪਰਮੇਸ਼ਰ ਨਾਨਕ ਰੂਪ ਪੰਚਮ-ਪਿਤਾ ਸ੍ਰੀ ਗੁਰੂ ਅਰਜਨ ਸਾਹਿਬ ਜੀ ਜਿਨ੍ਹਾਂ ਬਾਬਤ ਭੱਟ ਕਲ੍ਹ ਜੀ ਜਸ ਗਾਇਨ ਕਰਦਿਆਂ ਦੱਸਦੇ ਹਨ ਕਿ ਅਕਾਲ ਪੁਰਖ ਜੀ ਨੇ ਅਸਚਰਜ ਖੇਡ ਰਚੀ ਹੈ ਕਿ ਗੁਰੂ ਸਤਿਗੁਰ ਜੀ ਸੰਤੋਖ ਵਿਚ ਵਿਚਰ ਰਹੇ ਹਨ। ਨਿਰਮਲ ਬੁੱਧ ਉਨ੍ਹਾਂ ਵਿਚ ਸਮਾਈ ਹੋਈ ਹੈ। ਉਹ ਆਮ ਜੂਨਾਂ ਤੋਂ ਰਹਿਤ ਤੇ ਸਵੈ-ਪ੍ਰਕਾਸ਼ ਪਰਮੇਸ਼ਰ ਦਾ ਰੂਪ ਹਨ। ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੂੰ ਬਖ਼ਸ਼ਿਸ਼ ਹੋਈ, ਇਹ ਸਭ ਪਦਾਰਥ ਖ਼ਜ਼ਾਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਮਿਲ ਗਏ ਤੇ ਫਿਰ ਸ੍ਰੀ ਗੁਰੂ ਰਾਮਦਾਸ ਜੀ ਨੇ ਅੱਗੋਂ ਸ੍ਰੀ ਗੁਰੂ ਅਰਜਨ ਪਾਤਸ਼ਾਹ ਜੀ ਨੂੰ ਬਖ਼ਸ਼ਿਸ਼ ਕਰ ਦਿੱਤੀ ਜਿਸ ਨਾਲ ਪੰਚਮ ਪਾਤਸ਼ਾਹ ਦੇ ਚਰਨਾਂ ਨੂੰ ਛੂਹਣਾ ਪਾਰਸ ਦੀ ਛੋਹ ਦੀ ਤਰ੍ਹਾਂ ਹੋ ਗਿਆ:

*ਖੇਲੁ ਗੂੜ੍ਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਹਿਓ*
*ਬਿਮਲ ਬੁਧਿ ਸਤਿਗੁਰਿ ਸਮਾਣਉ ॥*
*ਆਜੋਨੀ ਸੰਭਵਿਅਉ ਸੁਜਸੁ ਕਲ੍ ਕਵੀਅਣਿ ਬਖਾਣਿਅਉ ॥*
*ਗੁਰਿ ਨਾਨਕਿ ਅੰਗਦੁ ਵਰ੍ਉ ਗੁਰਿ ਅੰਗਦਿ ਅਮਰ ਨਿਧਾਨੁ ॥*
*ਗੁਰਿ ਰਾਮਦਾਸ ਅਰਜੁਨੁ ਵਰ੍ਉ ਪਾਰਸੁ ਪਰਸੁ ਪ੍ਰਮਾਣੁ ॥੪॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੭)*

ਨਿਰਮਲ ਬੁੱਧ, ਸੰਤੋਖੀ ਸਰੂਪ, ਪਰਮੇਸ਼ਰ ਰੂਪ ਸਤਿਗੁਰ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਰਬਾਰ ਵਿਚ ਸਿੱਖਾਂ ਨਾਲ ਬਚਨ-ਬਿਲਾਸ ਕਰ ਰਹੇ ਸਨ, ਇਕ ਸਿੱਖ ਭਾਈ ਸਮੁੰਦਾ ਗੁਰੂ-ਦਰਬਾਰ ਵਿਚ ਆਇਆ। ਮੱਥਾ ਟੇਕ ਅਰਦਾਸ ਕੀਤੀ, ਗੁਰੂ ਗ਼ਰੀਬ ਨਿਵਾਜ਼ ਪਾਤਸ਼ਾਹ ਜੀ! ਸਨਮੁਖ ਕੌਣ ਤੇ ਬੇਮੁਖ ਕੌਣ ਹਨ? ਇਨ੍ਹਾਂ ਦੋਹਾਂ ਦੇ ਲੱਛਣ ਦੱਸੋ:

*ਬੈਠਿ ਨਿਕਟ ਮੁਖ ਬਾਕ ਬਖਾਨੇ। ਗੁਰੂ ਗਰੀਬ ਨਿਵਾਜ ਸੁਜਾਨੇ!*
*ਸਨਮੁਖ ਬੇਮੁਖ ਕਹੀਅਹਿ ਕੋਨ? ਆਪ ਬਖਾਨਹੁ ਲੱਛਨ ਦੌਨ ॥੧੨॥*

*(ਸ੍ਰੀ. ਗੁ. ਪ੍ਰ. ਸੂ. ਗ੍ਰੰਥ. ਰਾਸਿ ਤੀਜੀ, ਅਧਿ. ੫੩)*

ਗੁਰੂ ਗ਼ਰੀਬ ਨਿਵਾਜ਼ ਸਤਿਗੁਰੂ ਜੀ ਨੇ ਬਚਨ ਕਰਦਿਆਂ ਕਿਹਾ, "ਹੇ ਭਾਈ ਸਮੁੰਦਾ! ਸੁਣ, ਜਿਵੇਂ ਕੋਈ ਵੱਡਾ ਆਦਮੀ ਆਪਣੇ ਕਿਸੇ ਨੌਕਰ ਨੂੰ ਕੋਈ ਕਾਰਜ ਕਰਨ ਲਈ ਭੇਜਦਾ ਹੈ ਤੇ ਜੋ ਬੁੱਧੀ, ਤਾਕਤ ਤੇ ਪ੍ਰੇਮ ਨਾਲ ਚੰਗੀ ਤਰ੍ਹਾਂ ਕਾਰਜ ਕਰ ਲੈਂਦਾ ਹੈ; ਉਹ ਬਿਨਾ ਡਰ, ਝਿਜਕ ਦੇ ਸ਼ਾਹ ਸਾਹਮਣੇ ਚੱਲ ਆਉਂਦਾ ਹੈ। ਉਹ ਸਨਮੁਖ ਹੁੰਦਾ ਹੈ। ਜੋ ਕੰਮ ਵਿਗਾੜ ਕੇ ਆਉਂਦਾ ਹੈ ਉਹ ਉਲਟ ਕੰਮ ਕਰਦਾ ਹੈ। ਉਹ ਬੇਮੁਖ ਹੁੰਦਾ ਹੈ":

*ਬੁਧਿ ਤੇ ਬਲ ਤੇ ਪ੍ਰੇਮ ਲਗਾਇ। ਜੋ ਕਾਰਜ ਕੋ ਲੇਤਿ ਬਨਾਇ।*

**ਸਾਬਕਾ ਸਕੱਤਰ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੯੧੪੯੯੮੨੧੨*

*ਸੋ ਸਨਮੁਖ ਆਵਤਿ ਚਲਿ ਸ਼ਾਹੂ। ਨਹਿ ਕਰਹਿਂ ਬੇਮੁਖ ਲਖਿ ਤਾਂਹੂ ॥੧੯॥*

*(ਸ੍ਰੀ. ਗੁ. ਪ੍ਰ. ਸੂ. ਗ੍ਰੰਥ, ਰਾਸਿ ਤੀਜੀ ਅਧਿ. ੫੩)*

ਇਵੇਂ ਹੀ ਨਿਰੰਕਾਰ ਜੀ ਨੇ ਵੀ ਮਨੁੱਖ ਨੂੰ ਜਗਤ ਵਿਚ ਨਾਮ ਜਪਣ, ਦਾਨ ਕਰਨ ਅਤੇ ਇਸ਼ਨਾਨ ਕਰਨ ਲਈ ਭੇਜਿਆ ਹੈ। ਜੋ ਅੰਮ੍ਰਿਤ ਵੇਲੇ ਜਾਗ ਕੇ ਪ੍ਰੇਮ ਨਾਲ ਜੰਗਲ-ਪਾਣੀ ਅਤੇ ਮਜਨ ਆਦਿ ਕਰ ਕੇ ਇਸ਼ਨਾਨ ਕਰਦੇ ਹਨ, ਫਿਰ ਅੰਮ੍ਰਿਤ ਵੇਲੇ ਰੋਜ਼ਾਨਾ 'ਸਤਿਨਾਮੁ-ਵਾਹਿਗੁਰੂ' ਦਾ ਸਿਮਰਨ ਕਰ, ਗੁਰਬਾਣੀ ਪੜ੍ਹ ਕੇ ਹਿਰਦੇ ਵਿਚ ਵਿਚਾਰਦੇ ਹਨ ਅਤੇ ਫਿਰ ਸੂਰਜ ਚੜ੍ਹਨ ਉਪਰੰਤ ਆਪਣਾ ਹੋਰ ਦੁਨਿਆਵੀ ਕਾਰਜ ਕਰਦੇ ਹਨ ਉਹ ਸਨਮੁਖ ਹਨ ਤੇ ਕੰਮ ਕਰਦੇ ਹੋਏ ਬੋਲਾਂ ਵਿਚ ਹਰ ਵੇਲੇ 'ਸਤਿਨਾਮੁ-ਵਾਹਿਗੁਰੂ' ਦਾ ਸਿਮਰਨ ਕਰਦੇ ਹਨ, ਪ੍ਰਭੂ ਨੂੰ ਵਿਸਾਰਦੇ ਨਹੀਂ, ਸਤਿਸੰਗਤ ਵਿਚ ਪ੍ਰੇਮ ਕਰਕੇ ਜਾਂਦੇ ਹਨ। ਸਨਮੁਖ ਰਹਿਣ ਵਾਲੇ ਮਨੁੱਖ ਆਪਣੀ ਸਮਰੱਥਾ ਅਨੁਸਾਰ ਲੋਕਾਂ ਦੀ ਸਹਾਇਤਾ ਕਰਨ ਲਈ ਦਾਨ ਕੱਢਦੇ ਹਨ। ਸੰਸਾਰ ਵਿਚ ਇਹ ਮਨੁੱਖ ਆਪਣੇ ਆਪ ਨੂੰ ਵਿਸ਼ੇ-ਵਿਕਾਰਾਂ ਤੋਂ ਹਟਾ ਕੇ ਆਪਣੇ ਰੋਜ਼ਮੱਰਾ ਦੇ ਕਾਰਜ ਕਰਦੇ ਰਹਿੰਦੇ ਹਨ। ਇਹ ਮਨੁੱਖ ਪਰਮੇਸ਼ਰ ਦੇ ਸਨਮੁਖ ਹੁੰਦੇ ਹਨ ਤੇ ਸਦਾ ਅਨੰਦ-ਪ੍ਰਸੰਨ ਰਹਿੰਦੇ ਹਨ। ਆਪਣਾ ਕਾਰਜ ਸਵਾਰ ਕੇ ਉਸ ਨਾਲ ਜਾ ਮਿਲਦੇ ਹਨ ਤੇ ਫਿਰ ਪਰਮ-ਅਨੰਦ ਪਾ ਕੇ ਮੁਕਤੀ ਨੂੰ ਪ੍ਰਾਪਤ ਕਰ ਲੈਂਦੇ ਹਨ :

*ਵਾਹਿਗੁਰੂ ਤਿਮ ਪਠਜੋ ਨਰਨਿ ਕੋ। ਨਾਮ ਦਾਨ ਇਸ਼ਨਾਨ ਕਰਨਿ ਕੋ।*
*ਪਾਛਲ ਰਾਤ ਨੀਂਦ ਕੋ ਤਜਾਗੇ। ਕਰਹਿ ਸੌਚ ਮੱਜਨ ਅਨੁਰਾਗੇ ॥੨੦॥*
*ਅੰਮ੍ਰਿਤ ਵੇਲੇ ਨਿਤ ਸਤਿਨਾਮੁ। ਸਿਮਰਹਿ ਪ੍ਰੀਤਿ ਧਰਹਿ ਨਿਸ਼ਕਾਮੁ।*
*ਗੁਰੁਬਾਨੀ ਪਠਿ ਰਿਦੇ ਬਿਚਾਰਹਿ। ਤਰਨਿ ਉਦੇ ਨਿਜ ਕਾਜ ਸੰਭਾਰਹਿ ॥੨੧॥*
*ਮੁਖ ਮਹਿਂ ਕਿਧੌਂ ਰਿਦੇ ਸਤਿਨਾਮੂ। ਸਦਾ ਸੰਭਾਰਹਿ ਕਰਤੇ ਕਾਮੂ।*
*ਜਿਨਹੁ ਨ ਮਨ ਤੇ ਪ੍ਰਭੂ ਬਿਸਾਰਯੋ। ਸਤਿਸੰਗਤਿ ਮਿਲਬੇ ਹਿਤ ਧਾਰਯੋ ॥੨੨॥*
*ਜਥਾਸ਼ਕਤਿ ਨਿਤ ਦੇਤੇ ਦਾਨ। ਨਗਨ ਛੁਧਤਿ ਕੋ ਦੇਖਿ ਸੁਜਾਨ।*
*ਜਿਨ ਜਗ ਮਹਿਂ ਇਮ ਕਾਜ ਬਨਾਯੋ। ਲਗਿ ਬਿਸ਼ਿਯਨਿ ਨਹਿਂ ਜਨਮ ਗਵਾਯੋ॥੨੩॥*
*ਵਾਹਿਗੁਰੂ ਕੇ ਸਨਮੁਖ ਸੋਇ। ਹਰਖਹਿਂ ਤਨ ਤਜਿ ਦਰਸ਼ਨ ਹੋਇ।*
*ਕਾਜ ਸੁਧਾਰ ਜਾਇ ਪ੍ਰਭੁ ਮਿਲੇ। ਲਹਿ ਆਨੰਦ ਮੁਕਤਿ ਸੇ ਭਲੇ ॥੨੪॥*

*(ਸ੍ਰੀ. ਗੁ. ਪ੍ਰ. ਸੂ. ਗ੍ਰੰਥ, ਰਾਸਿ ਤੀਜੀ ਅਧਿ. ੫੩)*

ਦੂਜੇ ਪਾਸੇ ਜਿਨ੍ਹਾਂ ਦੀ ਆਰਜਾ ਕਾਮ-ਕ੍ਰੋਧ ਵਿਚ ਬੀਤਦੀ ਹੈ। ਉਹ ਬੇਮੁਖ ਹੋ ਜਾਂਦੇ ਹਨ। ਸਨਮੁਖ ਦੀ ਰਹਿਣੀ ਅਨੁਸਾਰ ਜਿਨ੍ਹਾਂ ਨੇ ਆਪਣਾ ਜਨਮ ਸਫ਼ਲਾ ਨਹੀਂ ਕੀਤਾ ਉਹ ਬੇਮੁਖ ਹੋ ਜਾਂਦੇ ਹਨ ਤੇ ਸਦਾ ਦੁਖੀ ਰਹਿੰਦੇ ਹਨ।

'ਮਹਾਨ ਕੋਸ਼' ਅਨੁਸਾਰ 'ਸਨਮੁਖ' ਦਾ ਭਾਵ ਹੈ— ਮੁਖ ਦੇ ਸਾਹਮਣੇ, ਆਗਿਆਕਾਰੀ, ਜਿਸ ਦਾ ਮੁਖ ਗੁਰੂ ਵੱਲ ਹੋਵੇ ਅਤੇ 'ਬੇਮੁਖ' ਜਿਸ ਦਾ ਮੂੰਹ ਉਲਟ ਦਿਸ਼ਾ ਵੱਲ ਹੋਵੇ। ਮੁਖ਼ਾਲਿਫ਼, ਦੁਸ਼ਮਣ।

ਬਾਰਹ ਮਾਹਾ ਮਾਂਝ ਵਿਚ ਸਤਿਗੁਰੂ ਜੀ ਬਚਨ ਕਰਦੇ ਹਨ ਕਿ ਪ੍ਰਭੂ ਨੂੰ ਭੁੱਲਣ

ਨਾਲ ਸਭੇ ਰੋਗ ਵਿਆਪਦੇ ਹਨ। ਇਸ ਤਰ੍ਹਾਂ ਜੋ ਬੇਮੁਖ ਹੋ ਜਾਂਦੇ ਹਨ ਉਹ ਜਨਮ-ਮਰਨ ਦੇ ਵਿਜੋਗ ਵਿਚ ਪਏ ਰਹਿੰਦੇ ਹਨ :

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥*
*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥*
*ਵੇਮੁਖ ਹੋਇ ਰਾਮ ਤੇ ਲਗਨਿ ਜਨਮ ਵਿਜੋਗ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਫਿਰ ਭਾਈ ਸਮੁੰਦਾ ਜੀ ਨੇ ਸਤਿਗੁਰੂ ਜੀ ਨੂੰ ਅਰਜ ਕੀਤੀ, "ਹੇ ਗਰੀਬ ਨਿਵਾਜ ਜੀਉ! ਜੇ ਤੁਹਾਡੀ ਦਇਆ ਹੋਵੇ ਤਾਂ ਸਨਮੁਖ ਹੋਈਏ, ਮੈਨੂੰ ਵੀ ਆਪਣੇ ਸਨਮੁਖ ਕਰ ਲਵੋ, ਇਹ ਤਿੰਨ ਗੁਣ (ਨਾਮ, ਦਾਨ, ਇਸ਼ਨਾਨ) ਬਖ਼ਸ਼ ਦਿਓ।" ਸਤਿਗੁਰਾਂ ਫੁਰਮਾਇਆ, "ਹੇ ਭਾਈ! ਜਦੋਂ ਸਿੱਖ ਸਨਮੁਖਾ ਹੋ ਜਾਂਦਾ ਹੈ, ਤਾਂ ਦਇਆ, ਕਿਰਪਾ ਆਪੇ ਬਣ ਆਉਂਦੀ ਹੈ।" ਫਿਰ ਭਾਈ ਸਮੁੰਦਾ ਸਤਿਗੁਰਾਂ ਪਾਸੋਂ ਸਿੱਖਿਆ ਲੈ ਕੇ ਨਾਮ, ਦਾਨ, ਇਸ਼ਨਾਨ ਦ੍ਰਿੜ੍ਹ ਕਰਨ ਲੱਗ ਪਿਆ ਅਤੇ ਪਰਮ-ਅਨੰਦ ਪ੍ਰਾਪਤ ਕਰ ਕੇ ਮੁਕਤ ਹੋਇਆ। ਭਾਈ ਗੁਰਦਾਸ ਜੀ ਨੇ ਆਪਣੀ ਵਾਰ ਵਿਚ ਭਾਈ ਸਮੁੰਦੇ ਨੂੰ 'ਸਨਮੁਖ ਸਿੱਖ' ਪ੍ਰਵਾਨ ਕਰਦਿਆਂ ਵਰਣਨ ਕੀਤਾ ਹੈ:

*. . . ਸਿਖੁ ਸਮੁੰਦਾ ਸਨਮੁਖੁ ਸਾਰਾ।* *(ਵਾਰ ੧੧:੨੮)* ■

---

## *ਵਾਤਾਵਰਨ ਪ੍ਰਤੀ ਸੁਹਿਰਦਤਾ . . .*

*ਸਫ਼ਾ 89 ਦਾ ਬਾਕੀ . . .*

ਉਪਰੋਕਤ ਦਿੱਤੇ ਸਾਰੇ ਕਾਰਨਾਂ ਕਰਕੇ ਭੂਮੀ ਦਾ ਵੀ ਪ੍ਰਦੂਸ਼ਣ ਹੋ ਰਿਹਾ ਹੈ ਕਿਉਂਕਿ ਪਾਣੀ ਅਤੇ ਰੁੱਖ ਆਦਿ ਦੀ ਹੋਂਦ ਵੀ ਤਾਂ ਕੇਵਲ ਧਰਤੀ ਉੱਪਰ ਹੀ ਹੋ ਸਕਦੀ ਹੈ। ਧਰਤੀ ਤੋਂ ਬਿਨਾ ਵੀ ਜੀਵਨ ਸੰਭਵ ਹੀ ਨਹੀਂ ਹੈ। ਮਨੁੱਖ ਦੀ ਹੋਂਦ ਵੀ ਕੇਵਲ ਧਰਤੀ 'ਤੇ ਹੀ ਸੰਭਵ ਹੈ। ਧਰਤੀ ਲਈ ਗੁਰੂ ਸਾਹਿਬ *'ਮਾਤਾ ਧਰਤਿ ਮਹਤੁ'* ਸ਼ਬਦ ਵਰਤਦੇ ਹਨ।

ਮਨੁੱਖ ਆਪਣੀਆਂ ਅਨੈਤਿਕ ਗਤੀਵਿਧੀਆਂ ਦੁਆਰਾ ਵੱਖ-ਵੱਖ ਤਰ੍ਹਾਂ ਦੇ ਪ੍ਰਦੂਸ਼ਣ ਫ਼ੈਲਾ ਕੇ ਪਵਿੱਤਰ ਧਰਤੀ ਨੂੰ ਬਹੁਪੱਖੀ ਰੂਪਾਂ ਵਿਚ ਪ੍ਰਦੂਸ਼ਿਤ ਕਰ ਰਿਹਾ ਹੈ। ਪਰ ਸਾਨੂੰ ਹੁਣ ਇਸ ਗੰਭੀਰ ਮੁੱਦੇ ਪ੍ਰਤੀ ਜਾਗਰੂਕ ਹੋਣਾ ਚਾਹੀਦਾ ਹੈ। ਸਾਨੂੰ ਪਾਣੀ ਦੀ ਸੰਕੋਚ ਕਰ ਕੇ ਵਰਤੋਂ ਕਰਨੀ ਚਾਹੀਦੀ ਹੈ। ਰੁੱਖਾਂ ਦੀ ਕਟਾਈ ਕਰਨ ਦੀ ਬਜਾਏ ਵੱਧ ਤੋਂ ਵੱਧ ਰੁੱਖ ਲਗਾਉਣੇ ਚਾਹੀਦੇ ਹਨ। ਫ਼ੈਕਟਰੀਆਂ ਦੇ ਧੂੰਏਂ ਨੂੰ ਘੱਟ ਕਰ ਕੇ ਹਵਾ ਪ੍ਰਦੂਸ਼ਣ ਨੂੰ ਖਤਮ ਕੀਤਾ ਜਾ ਸਕਦਾ ਹੈ। ਇਨ੍ਹਾਂ ਢੰਗਾਂ ਦੁਆਰਾ ਅਸੀਂ ਧਰਤੀ ਨੂੰ ਪ੍ਰਦੂਸ਼ਿਤ ਹੋਣ ਤੋਂ ਬਚਾ ਸਕਦੇ ਹਾਂ। ਇਸ ਤੋਂ ਇਲਾਵਾ ਵੱਖ-ਵੱਖ ਤਰ੍ਹਾਂ ਦਾ ਅਵਾਜ਼ ਪ੍ਰਦੂਸ਼ਣ ਵੀ ਮਨੁੱਖਤਾ ਦਾ ਕਾਫੀ ਨੁਕਸਾਨ ਕਰ ਰਿਹਾ ਹੈ। ਗੱਡੀਆਂ ਦੇ ਹਾਰਨ, ਲਾਊਡ ਸਪੀਕਰਾਂ, ਡੀ. ਜੇ. ਆਦਿ ਅਨੇਕਾਂ ਕਾਰਨਾਂ ਕਰਕੇ ਸ਼ੋਰ ਪ੍ਰਦੂਸ਼ਣ ਲਗਾਤਾਰ ਵੱਧਦਾ ਜਾ ਰਿਹਾ ਹੈ। ਸੋ, ਅਸੀਂ ਵਾਤਾਵਰਨ ਪ੍ਰਤੀ ਸੁਹਿਰਦਤਾ ਅਪਣਾਅ ਕੇ ਹੀ ਇਸ ਨੂੰ ਵੱਖ-ਵੱਖ ਪ੍ਰਦੂਸ਼ਣਾਂ ਤੋਂ ਬਚਾ ਸਕਦੇ ਹਾਂ, ਜੋ ਕਿ ਸਮੇਂ ਦੀ ਮੁੱਖ ਲੋੜ ਹੈ। ■

# ਗੁਰਮਤਿ ਸਾਹਿਤ ਦੇ ਰੂ-ਬ-ਰੂ—੧੫

*-ਡਾ. ਰਣਜੀਤ ਕੌਰ ਪੰਨਵਾਂ**

**ਪੁਸਤਕ ਦਾ ਨਾਮ (ਅੰਗਰੇਜ਼ੀ):** Atlas Travels of Guru Gobind Singh
**ਪੁਸਤਕ ਦਾ ਨਾਮ (ਪੰਜਾਬੀ)** : ਗੁਰੂ ਗੋਬਿੰਦ ਸਿੰਘ ਜੀ ਦੇ ਸਫ਼ਰ
**ਲੇਖਕ ਦਾ ਨਾਮ** : ਡਾ. ਫ਼ੌਜਾ ਸਿੰਘ
**ਰੇਖਾਕਾਰ** : ਸ. ਮਿਹਰ ਸਿੰਘ (ਗਿੱਲ)
**ਪ੍ਰਕਾਸ਼ਕ** : ਪੰਜਾਬੀ ਯੂਨੀਵਰਸਿਟੀ, ਪਟਿਆਲਾ
**ਪ੍ਰਕਾਸ਼ਨ ਸਾਲ** : ੨੦੦੨ (ਦੂਜੀ ਵਾਰ)
**ਪੰਨੇ** : ੨੪ (ਨਕਸ਼ਿਆਂ ਦੇ ੧੪ ਪੰਨੇ) ੨੪+੧੪=੩੮
**ਕੀਮਤ** : ੨੦੦/-

ਡਾ. ਫੌਜਾ ਸਿੰਘ (੧੮/੦੯/੧੯੧੮-੦੮/੦੪/੧੯੮੩) ਕਿਸੇ ਪਹਿਚਾਣ ਦੇ ਮੁਥਾਜ ਨਹੀਂ। ਆਪ ਜੀ ਆਪਣੇ ਖੋਜ-ਕਾਰਜ ਅਤੇ ਵਡਮੁੱਲੇ ਇਤਿਹਾਸਿਕ ਯੋਗਦਾਨ ਸਦਕਾ ਸੰਸਾਰ ਪ੍ਰਸਿੱਧ ਹਨ। ਆਪ ਨੇ 'ਮਿਲਟਰੀ ਸਿਸਟਮ ਆਫ਼ ਸਿੱਖਜ਼' (੧੭੯੯-੧੮੪੮) ਵਿਸ਼ੇ 'ਤੇ ਦਿੱਲੀ ਯੂਨੀਵਰਸਿਟੀ ਤੋਂ ਪੀਐੱਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ। ਆਪ ਜੀ ਨੇ ਧਰਮ ਇਤਿਹਾਸ ਦੇ ਵਿਸ਼ੇ 'ਤੇ ਲੱਗਭਗ ਤੀਹ (੩੦) ਪੁਸਤਕਾਂ ਲਿਖੀਆਂ ਅਤੇ ਸੰਪਾਦਿਤ ਕੀਤੀਆਂ। ਇੱਕ ਸੌ ਤੋਂ ਵੱਧ ਖੋਜ-ਪਰਚੇ ਜਰਨਲਜ਼ ਵਿਚ ਛਪੇ ਹਨ। ਉਨ੍ਹਾਂ ਦਾ ਖਾਸ ਕਰਕੇ ਖੋਜ-ਕਾਰਜ ਮੱਧਕਾਲੀ ਅਤੇ ਆਧੁਨਿਕ ਪੰਜਾਬ ਦੇ ਇਤਿਹਾਸ ਉੱਪਰ ਹੈ। ਆਪ ਦਾ ਵਧੇਰੇ ਕਾਰਜ ਪੰਜਾਬੀ, ਅੰਗਰੇਜ਼ੀ ਅਤੇ ਕੁਝ ਪਰਸ਼ੀਅਨ ਭਾਸ਼ਾ 'ਚ ਵੀ ਹੈ। ਆਪ ਨੇ ਕਈ ਪਰਸ਼ੀਅਨ ਸ੍ਰੋਤ ਵੀ ਪੰਜਾਬੀ ਭਾਸ਼ਾ ਵਿਚ ਅਨੁਵਾਦ ਕੀਤੇ। ਆਪ ਪੰਜਾਬ ਦੇ ਇਤਿਹਾਸਕਾਰਾਂ ਵਿੱਚੋਂ ਮੂਹਰਲੀ ਕਤਾਰ ਵਿਚ ਖੜੇ ਹੋਣ ਵਾਲੇ ਇਤਿਹਾਸਕਾਰ ਹਨ। ਉਨ੍ਹਾਂ ਨੇ ਪੰਜਾਬ ਇਤਿਹਾਸ ਅਧਿਐਨ ਵਿਭਾਗ (ਖੋਜ ਵਿਭਾਗ) ਅਤੇ ਇਤਿਹਾਸ ਵਿਭਾਗ ਨੂੰ ਖ਼ੂਨ-ਪਸੀਨੇ ਦੀ ਕਰੜੀ ਮਿਹਨਤ ਦੇ ਨਾਲ ਪੈਰਾਂ 'ਤੇ ਖੜ੍ਹਾ ਕੀਤਾ। ਆਪ ਨੇ ਆਪਣੇ ਜੀਵਨ-ਕਾਲ ਦੌਰਾਨ ਕਈ ਮਾਣ-ਸਨਮਾਨ ਹਾਸਲ ਕੀਤੇ।

ਲੇਖਕ ਦੁਆਰਾ 'ਐਟਲਸ ਗੁਰੂ ਗੋਬਿੰਦ ਸਿੰਘ ਜੀ ਦੇ ਸਫ਼ਰ' ਇਕ ਬੇਮਿਸਾਲ ਅਤੇ ਹੁਨਰ-ਭਰਪੂਰ ਖੋਜ ਕਾਰਜ ਹੈ। ਆਪ ਜੀ ਨੇ ਬੜੀ ਮਿਹਨਤ ਅਤੇ ਲਗਨ ਨਾਲ ਇਹ ਖੋਜ-ਕਾਰਜ ਤਿਆਰ ਕੀਤਾ ਜੋ ਕਿ ੧੯੬੬ ਈ. ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੦੦-ਸਾਲਾ ਪ੍ਰਕਾਸ਼ ਗੁਰਪੁਰਬ ਦੀ ਯਾਦ ਨੂੰ ਸਮਰਪਿਤ ਤਿਆਰ ਕੀਤਾ ਗਿਆ। ਇਸ ਪੁਸਤਕ ਦਾ ਪਹਿਲਾ ਸੰਸਕਰਨ ੧੯੬੬ ਈ. ਵਿਚ ਛਪਿਆ ਸੀ। ਇਸ ਪੁਸਤਕ

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੮੧੪੮-੫੧੫੧੩*

ਵਿਚ ਦਸਵੇਂ ਪਾਤਸ਼ਾਹ ਜੀ ਦੇ ਬਚਪਨ ਤੋਂ ਲੈ ਕੇ ਅਖੀਰਲੇ ਸਮੇਂ ਤਕ ਕੀਤੇ ਗਏ ਸਫਰਾਂ ਦਾ ਲੜੀਵਾਰ ਵੇਰਵਾ ਦਰਜ ਹੈ। ਇਹ ਵੇਰਵਾ ਬੜਾ ਸੰਖੇਪ ਰੂਪ ਵਿਚ ਹੈ, ਪਰ ਫਿਰ ਵੀ ਬੜੀ ਵਿਸਥਾਰਿਤ ਜਾਣਕਾਰੀ ਪਾਠਕਾਂ ਦੇ ਰੂ-ਬ-ਰੂ ਕਰਦਾ ਹੈ। ਇਹ ਯਾਤਰਾਵਾਂ ਦੇ ਨਕਸ਼ੇ ਇਕ ਤਸਵੀਰ ਰੂਪ ਵਿਚ ਪਾਠਕਾਂ ਦੇ ਗਿਆਨ ਵਿਚ ਵਾਧਾ ਕਰਦੇ ਹਨ।

ਮੁੱਖ ਰੂਪ ਵਿਚ ਇਸ ਪੁਸਤਕ ਦੇ ਤਿੰਨ ਭਾਗ ਹਨ। ਪਹਿਲੇ ਭਾਗ ਵਿਚ ਮੁੱਖ ਬੰਦ, ਭੂਮਿਕਾ, ਦੂਜੇ ਭਾਗ ਵਿਚ ਅੰਗਰੇਜ਼ੀ ਭਾਸ਼ਾ 'ਚ ੧੪ ਨਕਸ਼ੇ ਅਤੇ ਤੀਜੇ ਭਾਗ ਵਿਚ ਪੰਜਾਬੀ ਭਾਸ਼ਾ ਵਿਚ ੧੪ ਨਕਸ਼ੇ ਵਾਰਤਕ ਵਿਚ ਵਿਸਥਾਰ ਨਾਲ ਦਿੱਤੇ ਗਏ ਹਨ। ਅੰਗਰੇਜ਼ੀ ਭਾਸ਼ਾ ਵਿਚ ਦਿੱਤੇ ਗਏ ੧੪ ਨਕਸ਼ਿਆਂ ਦਾ ਅਨੁਵਾਦ ਪੰਜਾਬੀ ਭਾਸ਼ਾ ਵਿਚ ਦਿੱਤਾ ਗਿਆ ਹੈ।

ਨਕਸ਼ਾ ਨੰ: ੧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਸੰਬੰਧੀ ਮਹੱਤਵਪੂਰਨ ਸਥਾਨ, ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਦੂਰ-ਦੂਰ ਤਕ ਕੀਤੇ ਗਏ ਸਫ਼ਰਾਂ ਦਾ ਸੰਖੇਪ ਰੂਪ ਵਿਚ ਵੇਰਵਾ ਹੈ। ਇਸ ਵਾਰਤਕ ਵਾਲੇ ਨਕਸ਼ੇ ਵਿਚ ਪਹਿਲਾ ਮਹੱਤਵਪੂਰਨ ਸਥਾਨ ਗੁਰੂ ਜੀ ਦਾ ਪ੍ਰਕਾਸ਼ ਅਸਥਾਨ ਪਟਨਾ ਸਾਹਿਬ ਦਿੱਤਾ ਗਿਆ ਹੈ, ਉਪਰੰਤ ਗੁਰੂ ਸਾਹਿਬ ਆਪਣੇ ਮਾਤਾ ਜੀ, ਦਾਦੀ ਜੀ ਅਤੇ ਮਾਮਾ ਜੀ ਨਾਲ ਸ੍ਰੀ ਅਨੰਦਪੁਰ ਸਾਹਿਬ ਤੋਂ ਚੱਲ ਕੇ ਜਿਨ੍ਹਾਂ ਪ੍ਰਸਿੱਧ ਸਥਾਨਾਂ ਵਿੱਚੋਂ ਦੀ ਲੰਘੇ: ਜਿਵੇਂ ਜੌਨਪੁਰ, ਬਨਾਰਸ, ਮਿਰਜ਼ਾਪੁਰ, ਅਲਾਹਬਾਦ, ਅਯੁੱਧਿਆ, ਲਖਨਊ, ਮਥੁਰਾ, ਪੀਲੀਭੀਤ, ਨਾਨਕਮਤਾ, ਹਰਿਦੁਆਰ, ਲਖਨੌਰ, ਰੋਪੜ ਅਤੇ ਕੀਰਤਪੁਰ ਆਦਿ ਸਥਾਨਾਂ ਦਾ ਵੇਰਵਾ ਦਰਜ ਹੈ। ਸਮੁੱਚੇ ਰੂਪ ਵਿਚ ਇਸ ਨਕਸ਼ੇ ਵਿਚ ਗੁਰੂ ਸਾਹਿਬ ਦੇ ਬਚਪਨ ਤੋਂ ਲੈ ਕੇ ਅੰਤਮ ਸਮੇਂ ਤਕ ਦੇ ਸਥਾਨਾਂ ਦਾ ਵੇਰਵਾ ਦਿੱਤਾ ਗਿਆ ਹੈ।

ਨਕਸ਼ਾ ਨੰ: ੨ ਪਟਨਾ ਸਾਹਿਬ ਤੋਂ ਅਲਾਹਾਬਾਦ ਨਕਸ਼ਾ ਨੰ: ੩ ਅਲਾਹਾਬਾਦ ਤੋਂ ਭਾਨੂੰ ਖੇੜੀ, ਨਕਸ਼ਾ ਨੰ: ੪ ਭਾਨੂੰ ਖੇੜੀ ਤੋਂ ਸ੍ਰੀ ਅਨੰਦਪੁਰ ਸਾਹਿਬ, ਨਕਸ਼ਾ ਨੰ: ੫ ਸ੍ਰੀ ਅਨੰਦਪੁਰ ਠਹਿਰਣ ਸਮੇਂ ਜਿਹੜੀਆਂ ਥਾਵਾਂ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗਏ, ਨਕਸ਼ਾ ਨੰ: ੬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਲੜਾਈਆਂ, ਨਕਸ਼ਾ ਨੰ: ੭ ਅਨੰਦਪੁਰ ਸਾਹਿਬ ਤੋਂ ਚਮਕੌਰ, ਨਕਸ਼ਾ ਨੰ: ੮ ਚਮਕੌਰ ਸਾਹਿਬ ਤੋਂ ਆਲਮਗੀਰ, ਨਕਸ਼ਾ ਨੰ: ੯ ਆਲਮਗੀਰ ਤੋਂ ਦੀਨਾ, ਨਕਸ਼ਾ ਨੰ: ੧੦ ਦੀਨੇ-ਬਠਿੰਡਾ ਦਾ ਇਲਾਕਾ, ਨਕਸ਼ਾ ਨੰ: ੧੧ ਬਠਿੰਡਾ-ਸਰਸਾ ਦਾ ਇਲਾਕਾ, ਨਕਸ਼ਾ ਨੰ: ੧੨ ਸਰਸੇ ਤੋਂ ਦਿੱਲੀ ਤਕ, ਨਕਸ਼ਾ ਨੰ: ੧੩ ਦਿੱਲੀ ਤੋਂ ਚਿਤੌੜਗੜ੍ਹ, ਨਕਸ਼ਾ ਨੰ: ੧੪ ਚਿਚੌੜਗੜ੍ਹ ਤੋਂ ਨੰਦੇੜ ਤਕ ਵਾਰਤਕ ਵਿਚ ਵਿਸਤਰਿਤ ਵੇਰਵੇ ਦਿੱਤੇ ਗਏ ਹਨ।

ਤੀਜੇ ਭਾਗ ਵਿਚ ਨਕਸ਼ਿਆਂ ਦੇ ਰਾਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਯਾਤਰਾਵਾਂ ਦੀ ਤਰਜ਼ਮਾਨੀ ਕੀਤੀ ਗਈ ਹੈ। ਇਹ ਪੁਸਤਕ ਗੁਰੂ ਪਾਤਸ਼ਾਹ ਜੀ ਦੇ ਸਫ਼ਰਾਂ ਬਾਰੇ ਇਤਿਹਾਸਿਕ ਜਾਣਕਾਰੀ ਪ੍ਰਾਪਤ ਕਰਨ ਲਈ ਬਹੁਤ ਲਾਹੇਵੰਦ ਹੈ ਜੋ ਆਮ ਅਤੇ ਅਕਾਦਮਿਕ ਪਾਠਕਾਂ ਦੇ ਪੱਧਰ ਦੀ ਹੈ। ਇਹ ਵੱਡ-ਆਕਾਰੀ ਪੁਸਤਕ ਨਿਵੇਕਲੀ ਅਤੇ ਖਾਸ ਕਿਸਮ ਦੀ ਹੈ। ■

# ਪੁਸਤਕ ਰੀਵਿਊ

**ਪੁਸਤਕ** : ਗਿ: ਦਿੱਤ ਸਿੰਘ ਰਚਨਾਵਲੀ
'ਜਨਮ ਸਾਖੀ ਸ੍ਰੀ ਗੁਰੂ ਨਾਨਕ ਸਾਹਿਬ ਜੀ'
**ਸੰਪਾਦਕ** : ਡਾ. ਇੰਦਰਜੀਤ ਸਿੰਘ ਗੋਗੋਆਣੀ
**ਪ੍ਰਕਾਸ਼ਕ** : ਭਾਈ ਚਤਰ ਸਿੰਘ ਜੀਵਨ ਸਿੰਘ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ
**ਭੇਟਾ** : ੨੫੦ ਰੁਪਏ
**ਪੰਨੇ** : ੧੭੬

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਫ਼ਲਸਫ਼ੇ ਨੂੰ ਜਿਸ ਢੰਗ ਨਾਲ ਲੇਖਕ ਨੇ ਕਲਮਬੱਧ ਕੀਤਾ ਹੈ, ਇਹ ਰਚਨਾ ਹਰ ਸਮੇਂ ਵਿਚ ਮਹਾਨਤਾ ਰੱਖਦੀ ਹੈ। ਗਿਆਨੀ ਦਿੱਤ ਸਿੰਘ ਜੀ ਸਿੱਖ ਪੰਥ ਦੀਆਂ ਨਾਮਵਰ ਸ਼ਖ਼ਸੀਅਤਾਂ ਵਿੱਚੋਂ ਇਕ ਗਹਿਰ-ਗੰਭੀਰ ਚਿੰਤਕ ਅਤੇ ਵਿਲੱਖਣ ਪਹਿਚਾਣ ਰੱਖਦੇ ਹਨ। ਸਮਕਾਲੀ ਪੰਥਕ ਚੁਣੌਤੀਆਂ ਦੇ ਸਨਮੁਖ ਉਨ੍ਹਾਂ ਡਟ ਕੇ ਅਵਾਜ਼ ਬੁਲੰਦ ਕੀਤੀ। ਗਿਆਨੀ ਜੀ ਦਾ ਜੀਵਨ-ਕਾਲ ਅਪ੍ਰੈਲ ੧੮੫੦ ਤੋਂ ਸ਼ੁਰੂ ਹੋ ਕੇ ਸਤੰਬਰ ੧੯੦੧ ਈ. ਵਿਚ ਸਮਾਪਤ ਹੋ ਜਾਂਦਾ ਹੈ।ਪੰਜ ਦਹਾਕਿਆਂ ਦੀ ਇਸ ਸੀਮਤ ਜਿਹੀ ਉਮਰ ਵਿਚ ਉਨ੍ਹਾਂ ਦੀ ਕੌਮੀ ਤੇ ਕਲਮੀ ਸੇਵਾ ਫਖ਼ਰ ਕਰਨ ਯੋਗ ਹੈ ।

ਵਿਚਾਰ ਅਧੀਨ ਪੁਸਤਕ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਸਾਹਿਬ ਜੀ' ਪਹਿਲੀ ਵਾਰ ੭ ਅਗਸਤ, ੧੮੯੬ ਈ. ਨੂੰ ਪ੍ਰਕਾਸ਼ਿਤ ਹੋਈ ਸੀ। ਇਹ ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਦੇ ਵਿਦਿਆਰਥੀਆਂ ਨੂੰ ਗੁਰਮਤਿ ਵਿੱਦਿਆ ਪ੍ਰਦਾਨ ਕਰਨ ਲਈ ਤਿਆਰ ਕਰਵਾਈ ਗਈ ਸੀ। ਗਿਆਨੀ ਜੀ ਖ਼ਾਲਸਾ ਕਾਲਜ ਕੌਂਸਲ ਦੇ ਮੈਂਬਰ ਵੀ ਸਨ। ਇਸ ਪੁਸਤਕ ਦੀ ਭੂਮਿਕਾ ਉਸ ਸਮੇਂ ਕੌਂਸਲ ਦੇ ਆਨਰੇਰੀ ਸਕੱਤਰ ਸ. ਜਵਾਹਰ ਸਿੰਘ ਜੀ ਨੇ ਲਿਖੀ ਸੀ। ਆਪ ੧੮ ਦਸੰਬਰ, ੧੮੯੨ ਤੋਂ ੩੧ ਮਾਰਚ, ੧੯੦੨ ਈ. ਤਕ ਕੌਂਸਲ ਦੇ ਸਕੱਤਰ ਰਹੇ। ਇਸ ਦੀ ਭੂਮਿਕਾ ਵਿਚ ਦਰਜ ਹੈ— "ਖ਼ਾਲਸਾ ਕਾਲਜ ਦੇ ਵਿੱਦਯਾਰਥੀਆਂ ਲਈ ਜੋ ਸਤਿਗੁਰਾਂ ਦੀਆਂ ਜਨਮ ਸਾਖੀਆਂ ਬਣਾਈਆਂ ਗਈਆਂ ਹਨ, ਉਹਨਾਂ ਵਿੱਚੋਂ ਇਹ ਪਹਲੀ ਸਾਖੀ ਆਦਿ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਹੈ। " ਫਿਰ ਇਸ ਦੀ ਤੀਜੀ ਐਡੀਸ਼ਨ ਵਾਲੀ ਪੁਸਤਕ ਪ੍ਰਾਪਤ ਹੋਈ ਜੋ ਕੌਂਸਲ ਦੇ ਸਕੱਤਰ ਭਾਈ ਗੁਰਬਖਸ਼ ਸਿੰਘ ਜੀ ਗਿਯਾਨੀ ਦੀ ਪ੍ਰਵਾਨਗੀ ਨਾਲ 'ਪੰਜਾਬ ਕਮਰਸ਼ਲ ਪ੍ਰੈੱਸ' ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਹੋਈ। ਉਪਰੰਤ ਇਸ ਦੀ ਪੰਜਵੀਂ ਐਡੀਸ਼ਨ ਕੌਂਸਲ ਦੇ ਸਕੱਤਰ ਸ. ਹਰਬੰਸ ਸਿੰਘ ਅਟਾਰੀ ਜੀ ਦੇ ਸਮੇਂ ਉਨ੍ਹਾਂ ਦੀ ਸਰਪ੍ਰਸਤੀ ਹੇਠ ਪ੍ਰਕਾਸ਼ਿਤ ਹੋਈ। (ਆਪ ੧੦ ਅਪ੍ਰੈਲ, ੧੯੨੧ ਤੋਂ ੨੦ ਮਈ, ੧੯੨੯ ਈ. ਤਕ ਬਤੌਰ ਸਕੱਤਰ ਕਾਰਜਸ਼ੀਲ ਰਹੇ) ਇਸ ਪੁਸਤਕ ਦੀ ਤੀਜੀ ਪੰਜਵੀਂ ਐਡੀਸ਼ਨ 'ਤੇ ਪ੍ਰਕਾਸ਼ਨ ਵਰ੍ਹਾ ਦਰਜ ਨਹੀਂ ਹੈ।

ਇਸ ਪੁਸਤਕ ਦੇ ਪਹਿਲੇ ਸੰਸਕਰਣਾਂ ਦੇ ੪੦੪ ਪੰਨੇ ਹਨ, ਮੁੱਖ ਭਾਸ਼ਾ ਪੰਜਾਬੀ ਹੈ ਅਤੇ ਇਸ ਵਿਚਲੇ ਦੋਹਰੇ, ਚੌਪਈ ਆਦਿ ਹਿੰਦੀ ਰੰਗ ਦੇ ਵੀ ਹਨ। ਪੁਸਤਕ ਰਚਨਾ ਦਾ ਮਕਸਦ ਦੱਸਦਿਆਂ ਆਦਿ ਵਿਚ ਗਿ. ਦਿੱਤ ਸਿੰਘ ਜੀ ਨੇ ਦੋਹਰਾ ਲਿਖਿਆ ਹੈ:-

*ਸ੍ਰੀ ਗੁਰੂ ਨਾਨਕ ਦੇਵ ਦੇ ਚਰਨ ਰਿਦੇ ਮਹਿੰ ਧਾਰ।*
*ਚਰਿਤ ਤਿੰਨ੍ਹਾਂ ਦੇ ਸਿੰਧ ਸਮ ਕਹਾਂ ਅਲਪ ਵਿਸਥਾਰ।*
*ਜਿਨਕੇ ਸਮਸਰ ਦੂਸਰਾ ਨਾ ਹੋਇਆ ਨਹਿ ਹੋਗ।*
*ਧੰਨ ਕਹਤ ਜਿਸ ਨਾਮ ਕੋ ਸਭ ਧਰਮਾਂ ਦੇ ਲੋਗ ॥*

ਇਸ ਪੁਸਤਕ ਵਿਚ ਗੁਰੂ ਜੀ ਦੇ ਜੀਵਨ ਇਤਿਹਾਸ ਨੂੰ ਬਹੁਤ ਹੀ ਸਰਲ ਤੇ ਸਪੱਸ਼ਟ ਸ਼ਬਦਾਂ ਵਿਚ ਸਮਝਾਇਆ ਗਿਆ ਹੈ। ਸਤਿਗੁਰਾਂ ਦੇ ਜੀਵਨ ਇਤਿਹਾਸ ਦੇ ਹਰ ਪੱਖ ਨੂੰ ਵੱਖ-ਵੱਖ ਬਿਰਤਾਂਤਾਂ ਵਿਚ ਪੇਸ਼ ਕੀਤਾ ਹੈ। ਸੰਪੂਰਨ ਇਤਿਹਾਸ ੫੦ ਦੇ ਕਰੀਬ ਪ੍ਰਸੰਗਾਂ ਵਿਚ ਵਰਣਨ ਕੀਤਾ ਗਿਆ ਹੈ। ਲੇਖਕ ਵੱਲੋਂ ਰਚਿਤ ਦੋਹਰਾ, ਚੌਪਈ ਆਦਿ ਛੰਦ ਇਤਿਹਾਸਿਕ ਬਿਰਤਾਂਤ ਦੀ ਲੜੀ ਜੋੜਨ ਤੇ ਪ੍ਰਸੰਗ ਨੂੰ ਅੱਗੇ ਤੋਰਨ ਵਿਚ ਸਹਾਇਕ ਹੋਏ ਹਨ। ਇਸ ਪੁਸਤਕ ਦੀ ਵਿਸ਼ੇਸ਼ਤਾ ਹੈ ਕਿ ਪੰਡਤ, ਪੁਰੋਹਿਤ, ਸਿੱਧ, ਕਾਜ਼ੀ, ਮੁਲਾਣੇ, ਸੰਨਿਆਸੀ ਤੇ ਹੋਰ ਸਮਾਜਿਕ ਤੇ ਧਾਰਮਿਕ ਲੋਕਾਂ ਵੱਲੋਂ ਉਠਾਏ ਗਏ ਸਵਾਲਾਂ ਦੇ ਜੋ ਸਪੱਸ਼ਟ ਉੱਤਰ ਦਿੱਤੇ ਗਏ ਹਨ, ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਸ਼ਬਦਾਂ ਦੀ ਸਰਲ ਵਿਆਖਿਆ ਨਾਲ ਸਮਝਾਏ ਗਏ ਹਨ। ਇੱਕ ਇਤਿਹਾਸਕਾਰ ਦੀ ਦ੍ਰਿਸ਼ਟੀ ਤੋਂ ਲੇਖਕ ਨੇ ਗੁਰੂ ਜੀ ਦਾ ਜੀਵਨ ਮਨੋਰਥ, ਉਦਾਸੀਆਂ, ਸਥਾਨਕ ਵੇਰਵਾ, ਪ੍ਰਚਾਰ ਦਾ ਢੰਗ, ਉਸ ਸਮੇਂ ਦੀਆਂ ਧਾਰਮਿਕ, ਸਮਾਜਿਕ, ਰਾਜਨੀਤਕ ਪ੍ਰਸਥਿਤੀਆਂ ਦਾ ਖੋਜ ਭਰਪੂਰ ਵਰਣਨ ਕੀਤਾ ਹੈ। ਇਹ ਪੁਸਤਕ ਸਿੰਘ ਸਭਾ ਲਹਿਰ ਦੇ ਉਦੇਸ਼ ਦੀ ਪੂਰਤੀ ਹਿੱਤ ਰਚੀ ਗਈ ਸੀ ਤਾਂ ਕਿ ਸਿੱਖ ਨੌਜਵਾਨਾਂ ਅਤੇ ਆਮ ਪਾਠਕ ਵਰਗ ਵਿਚ ਧਾਰਮਿਕ ਚੇਤੰਨਤਾ ਪੈਦਾ ਕੀਤੀ ਜਾ ਸਕੇ। ਇਸ ਰਚਨਾ ਵਿਚ ਨਾਨਕ ਨਿਰਮਲ ਪੰਥ ਦੀ ਜੋਤਿ ਤੇ ਜੁਗਤ ਨੂੰ ਸਮਝਾਉਣ ਦਾ ਸ਼ਲਾਘਾਯੋਗ ਉਪਰਾਲਾ ਸੀ, ਜਿਸ ਦੀ ਸਾਰਥਿਕਤਾ ਅੱਜ ਵੀ ਬਰਕਰਾਰ ਹੈ। ਖ਼ਾਲਸਾ ਕਾਲਜ ਗਵਰਨਿੰਗ ਕੌਂਸਲ ਦੇ ਆਨਰੇਰੀ ਸਕੱਤਰ ਸ. ਰਜਿੰਦਰਮੋਹਨ ਸਿੰਘ (ਛੀਨਾ) ਵੱਲੋਂ ਇਸ ਪੁਸਤਕ ਦੀ ਪ੍ਰਕਾਸ਼ਨਾ ਸਬੰਧੀ ਮਿਲੇ ਭਰਵੇਂ ਸਹਿਯੋਗ ਕਾਰਨ ਉਹ ਵੀ ਸਰਾਹਨਾ ਦੇ ਪਾਤਰ ਹਨ। ਚਿੱਤਰਕਾਰ ਕੁਲਵੰਤ ਸਿੰਘ (ਗਿੱਲ) ਵੱਲੋਂ ਬਣਾਇਆ ਗਿਆ ਟਾਈਟਲ ਚਿੱਤਰ ਵੀ ਪੁਸਤਕ ਦੀ ਬਾਹਰੀ ਦਿੱਖ ਨੂੰ ਸੁੰਦਰਤਾ ਪ੍ਰਦਾਨ ਕਰਦਾ ਹੈ। ਅਸੀਂ ਬੜੇ ਮਾਣ ਅਤੇ ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਇਹ ਪੁਸਤਕ ਪਾਠਕ ਵਰਗ ਤੋਂ ਲੈ ਕੇ ਸਕੂਲਾਂ, ਕਾਲਜਾਂ ਦੇ ਵਿਦਿਆਰਥੀਆਂ ਵਿਦਵਾਨਾਂ, ਕਥਾ-ਵਾਚਕਾਂ, ਪ੍ਰਚਾਰਕਾਂ ਤੇ ਗੁਰਮਤਿ ਸਾਹਿਤ ਦੇ ਖੋਜਾਰਥੀਆਂ ਲਈ ਪੜ੍ਹਨ ਤੇ ਸਾਂਭਣਯੋਗ ਹੈ।

***ਰੀਵਿਊਕਾਰ***
***ਸ. ਸੁਖਬੀਰ ਸਿੰਘ ਖੁਰਮਣੀਆਂ,***
***੪੭੭/੨੧ ਕਿਰਨ ਕਲੋਨੀ,***
***ਗੁਮਟਾਲਾ, ਜ਼ਿਲ੍ਹਾ ਅੰਮ੍ਰਿਤਸਰ।***
***ਮੋ. +੯੧੯੮੫੫੫੧੨੬੭੭***

ਕਵਿਤਾ

# ਸ੍ਰੀ ਹਰਿਮੰਦਰ ਸਾਹਿਬ ਦੀ ਵਡਿਆਈ

*-ਸ. ਸੁਰਜੀਤ ਸਿੰਘ**

*ਕਲਜੁਗੀ ਜੀਵਾਂ ਦਾ ਉੱਧਾਰ ਕਰਨ ਲਈ, ਹਰਿਮੰਦਰ ਸਾਹਿਬ ਬਣਾਇਆ ਗੁਰੂ ਜੀ ਨੇ।*
*ਏਥੇ ਜਾਤ-ਪਾਤ ਦਾ ਕੋਈ ਵਿਤਕਰਾ ਨਹੀਂ, ਵਾਹਿਗੁਰੂ ਦਾ ਨਾਮ ਜਪਾਇਆ ਗੁਰੂ ਜੀ ਨੇ।*
*ਚਾਰ ਦਿਸ਼ਾਵਾਂ ਦਰਵਾਜ਼ੇ ਵੀ ਚਾਰ ਰੱਖੇ, ਉਪਦੇਸ਼ ਏਕਤਾ ਦਾ ਸਮਝਾਇਆ ਗੁਰੂ ਜੀ ਨੇ।*
*ਆਏ ਨਿਮਰਤਾ ਨਾਲ ਹੋਵੇ ਮੰਗ ਪੂਰੀ, ਨਿਰੰਕਾਰ ਦਾ ਦਰਬਾਰ ਲਾਇਆ ਗੁਰੂ ਜੀ ਨੇ।*
*ਏਥੇ ਪਾਪਾਂ ਪੁੰਨਾਂ ਦਾ ਲੇਖਾ ਨਹੀਂ ਹੁੰਦਾ, ਮਿਹਰ ਨਾਲ ਹਰ ਦੁਖ ਮਿਟਾਇਆ ਗੁਰੂ ਜੀ ਨੇ।*
*ਹਰਿਮੰਦਰ ਵਿਚ ਹਰੀ ਦਾ ਵਾਸ ਹੁੰਦਾ, ਸ਼ਬਦ ਗਾ ਜਗਤ ਨੂੰ ਸਮਝਾਇਆ ਗੁਰੂ ਜੀ ਨੇ।*

*ਸਾਰੇ ਸੰਸਾਰ ਵਿਚ ਕਰ ਉਪਦੇਸ਼ ਸੱਚ ਦਾ, ਸਤਿਗੁਰੂ ਨਾਮ ਦੀ ਜੋਤ ਜਗਾਈ ਏਥੇ।*
*ਉਚ ਨੀਚ ਦਾ ਏਥੇ ਕੋਈ ਵਿਤਕਰਾ ਨਹੀਂ, ਸਾਰੇ ਜਗਤ ਦੇ ਇਨਸਾਨ ਭਾਈ ਭਾਈ ਏਥੇ।*
*ਤਨ ਦੇ ਰੋਗ ਸਾਰੇ ਉਸ ਦੇ ਮੁਕ ਜਾਂਦੇ, ਸ਼ਰਧਾ ਨਾਲ ਜਿਸ ਨੇ ਵੀ ਚੁੱਭੀ ਲਾਈ ਏਥੇ।*
*ਰੋਗੀ ਤਨਾਂ ਦੇ ਰੋਗ ਸਦਾ ਲਈ ਦੂਰ ਹੋ ਗਏ, ਨਿਮਰਤਾ ਨਾਲ ਜਦੋਂ ਗੁਰਬਾਣੀ ਗਾਈ ਏਥੇ।*
*ਅੰਮ੍ਰਿਤ ਸਰੋਵਰ ਵਿਚ ਹਰਿਮੰਦਰ ਸਾਜ ਕੇ, ਕੀਰਤ ਨਿਰੰਕਾਰ ਦੀ ਕਰਨੀ ਸਿਖਾਈ ਏਥੇ।*
*ਹਰ ਵੇਲੇ ਚਾਨਣ ਦੀ ਬਖ਼ਸ਼ਿਸ਼ ਕਰੇ ਦਾਤਾ, ਵਾਹਿਗੁਰੂ ਨਾਮ ਦੀ ਐਸੀ ਜੋਤ ਜਗਾਈ ਏਥੇ।*

*ਮੱਤ ਨਹੀਂ ਗਿਆਨ ਤੋਂ ਹੀਣ ਹਾਂ ਮੈਂ ਦਾਤਾ, ਕਿਸ ਤਰ੍ਹਾਂ ਲਿਖਾਂ ਬਰਕਤਾਂ ਤੇਰੇ ਦਰਬਾਰ ਦੀਆਂ।*
*ਕਿਰਪਾ ਕਰੋ ਨਿਮਾਣੇ ਨੂੰ ਬਖਸ਼ੋ ਗਿਆਨ ਚਕਸ਼ੂ, ਵੇਖ ਸਕਾਂ ਰਹਿਮਤਾਂ ਤੇਰੇ ਉਪਕਾਰ ਦੀਆਂ।*
*ਕੀਤਾ ਭਾਵਨਾ ਨਾਲ ਇਸ਼ਨਾਨ ਜਿਨ੍ਹਾਂ, ਮੇਹਰਾਂ ਉਨ੍ਹਾਂ 'ਤੇ ਹੋ ਗਈਆਂ ਸਿਰਜਣਹਾਰ ਦੀਆਂ।*
*ਸੁਣ ਕੀਰਤਨ ਗੁਰੂ ਦਾ ਸੀਨੇ ਠੰਡ ਪੈਂਦੀ, ਸਜਦੇ ਦੀਵਾਨ ਹੋਣ ਕਥਾ ਸ਼ਬਦ ਵਿਚਾਰ ਦੀਆਂ।*
*ਦਾਤਾ ਲੱਗੀ ਰਹੇ ਸਦਾ ਨਾਮ ਦੀ ਝੜੀ ਏਥੋਂ, ਸੰਗਤਾਂ ਬਾਣੀ ਸੁਣ ਕੇ ਜਨਮ ਸਵਾਰ ਦੀਆਂ।*
*ਕੋਈ ਧਨ ਮੰਗੇ ਜਾਂ ਮੰਗੇ ਦਾਤਾ ਪੁੱਤ ਏਥੋਂ, ਸਦਾ ਹੁੰਦੀਆਂ ਮਿਹਰਾਂ ਪਰਵਰਦਿਗਾਰ ਦੀਆਂ।*

*ਜਦੋਂ ਆਇਆ ਸੁਲਹੀ ਤੇਰੇ ਦਰ ਉੱਤੇ, ਸੜ ਗਿਆ ਉਹ ਹੰਕਾਰੀ ਭੱਠੇ ਵਿਚ ਜਾ ਕੇ।*
*ਅਬਦਾਲੀ ਆਇਆ ਢਾਹੁਣ ਦਰਬਾਰ ਤੇਰਾ, ਜਵਾਬ ਇੱਟ ਦਾ ਵੱਜਾ ਮੱਥੇ ਵਿਚ ਜਾ ਕੇ।*
*ਹੰਕਾਰੀ ਦੋਜਕ ਦੀ ਗੱਡੀ ਚੜ੍ਹ ਗਿਆ, ਆਇਆ ਜੋ ਸੀ ਫੌਜਾਂ ਨਾਲ ਚੜ੍ਹ ਕੇ।*
*ਮੱਸੇ ਰੰਗੜ ਅਵੱਗਿਆ ਕੀਤੀ ਤੇਰੇ ਦਰ ਉੱਤੇ, ਸਿਰ ਵੱਢ ਲੈ ਗਏ ਹਰਿਮੰਦਰ ਵਿਚ ਜਾ ਕੇ।*
*ਭੇਜ ਆਪਣੇ ਸੇਵਕਾਂ ਨੂੰ ਲਈ ਆਪ ਸੇਵਾ, ਹੰਕਾਰੀ ਮਾਰਿਆ ਉਹਦੇ ਕੀਤੇ ਪਾਪਾਂ ਕਰਕੇ।*
*ਡੰਨ ਹੰਕਾਰੀ ਨੂੰ ਨਿਮਾਣੇ ਨੂੰ ਮਾਣ ਮਿਲੇ, ਸੁਰਜੀਤ ਸਿੰਘ! ਨਿਰੰਕਾਰ ਵੇਖ ਸ਼ਰਧਾ ਨਾਲ ਜਾ ਕੇ।*

*#L-6/1317, ਗਲੀ ਨੰ. ੨, ਬਾਜ਼ਾਰ ਨੰ. ੩, ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ। ਮੋ. +੯੧੯੨੧੬੫੪੭੫੬੩

ਕਵਿਤਾ

# ਚਿੱਠੀ ਜਿੱਤ ਦੀ ਔਰੰਗੇ ਨੂੰ ਲਿਖੀ ਸਤਿਗੁਰ. . .

-ਸ. ਸਤਿਨਾਮ ਸਿੰਘ ਕੋਮਲ*

*ਚਿੱਠੀ ਜਿੱਤ ਦੀ ਔਰੰਗੇ ਨੂੰ ਲਿਖੀ ਸਤਿਗੁਰ,*
*ਵਿਚ ਪਹਿਲਾਂ ਪ੍ਰਭੂ ਦੀ ਸਿਫਤ ਸਾਲਾਹ ਕੀਤੀ।*
*ਜ਼ੱਰੇ ਜ਼ੱਰੇ ਵਿਚ ਉਸਦਾ ਨੂਰ ਵੱਸਦਾ,*
*ਸਿਫਤ ਉਸਦੀ ਸ਼ਾਹਾਂ ਦੇ ਸ਼ਾਹ ਕੀਤੀ।*
*ਗਰੀਬ ਨਿਵਾਜ਼ ਹੈ ਪ੍ਰਤਿਪਾਲਣਾ ਕਰੇ ਸਭ ਦੀ,*
*ਦੇ ਉਤਸ਼ਾਹ ਸੌਖੀ ਜੀਵਨ ਦੀ ਰਾਹ ਕੀਤੀ।*
*ਘਿਰਿਆ ਹੋਏ ਚਾਹੇ ਲੱਖਾਂ ਦੁਸ਼ਮਣਾਂ ਵਿਚ,*
*ਬੰਦੇ ਕਿਸੇ ਦੀ ਨਹੀਂ ਪਰਵਾਹ ਕੀਤੀ।*

*ਦਾਸਤਾਨ:-*
*ਤੇਰੇ ਦਸਤਖ਼ਤਾਂ ਵਾਲਾ ਕੁਰਾਨ ਮਿਲਿਆ,*
*ਉਸ 'ਤੇ ਕਰ ਲਿਆ ਮੈਂ ਇਤਬਾਰ ਸ਼ਾਹਾ!*
*ਦਗ਼ਾਬਜ਼ੀ ਦਾ ਰਿਹਾ ਨਾ ਮੇਚ ਬੰਨਾ,*
*ਕੀਤਾ ਰੱਜ ਕੇ ਬੜਾ ਖੁਆਰ ਸ਼ਾਹਾ!!*

*ਲੱਖਾਂ ਟੁੱਟ ਪਏ ਚਾਲੀ ਭੁੱਖੇ ਭਾਣਿਆਂ 'ਤੇ,*
*ਤੇਗਾਂ ਲਿਸ਼ਕੀਆਂ, ਤੀਰਾਂ ਦਾ ਮੀਂਹ ਵੱਸਿਆ।*
*ਕਸਮ ਕੁਰਾਨ ਦੀ ਤੋੜਨਾ ਜਾਇਜ਼ ਨਾ ਸੀ,*
*ਵਾਅਦਾ ਤੋੜਨ ਦਾ ਹੁੰਦਾ ਕੀ ਹਸ਼ਰ ਦੱਸਿਆ।*
*ਓਟ ਕੰਧ ਦੀ ਲੈ 'ਨਾਹਰ' ਨੇ ਸਿਰ ਚੱਕਿਆ,*
*ਤੀਰ ਮੇਰੇ ਦਾ ਓਸ ਸਵਾਦ ਚੱਖਿਆ।*
*ਮੌਤ ਹੋਰ ਇਕ ਜਰਨੈਲ ਦੀ ਵੇਖ ਹੁੰਦੀ,*
*ਸਿਪਾਹ ਸਲਾਰ ਤੇਰਾ ਹਰ ਪਠਾਨ ਨੱਸਿਆ।*

*ਦੋਹਾਂ ਧਿਰਾਂ ਵੱਲੋਂ ਅਨੇਕਾਂ ਜਵਾਨ ਜੂਝੇ,*
*ਬੁਲਾਏ ਪਾਰ ਛੇਤੀ ਤੀਰਾਂ ਗੋਲੀਆਂ ਨੇ।*
*ਪੈਰ ਰੁਲਣ ਕਿਧਰੇ, ਕਿਧਰੇ ਰੁਲਣ ਬਾਹਾਂ,*
*ਖੇਡੀਆਂ ਸੂਰਮਿਆਂ ਨੇ ਖ਼ੂਨ ਦੀਆਂ ਹੋਲੀਆਂ ਨੇ।*

*ਸੂਰਬੀਰਤਾ ਓਥੇ ਕਰਦੀ ਕੀ ਚਾਲ੍ਹੀਆਂ ਦੇ,*
*ਗ਼ਲ ਉਨ੍ਹਾਂ ਦੇ ਜਦ ਬੇ-ਸ਼ੁਮਾਰ ਪੈ ਗਏ।*
*ਸੂਰਜ ਅਸਤਿਆ ਚੰਨ ਸੀ ਉਦੇ ਹੋਇਆ,*
*ਸਲਾਮਤ ਵੈਰੀ 'ਚੋਂ ਕੱਢ ਨਿਰੰਕਾਰ ਲੈ ਗਏ।*
*ਸੱਚ ਸੀ ਨਾਲ ਮੇਰੇ ਹੋਇਆ ਨਾ ਵਾਲ ਵਿੰਗਾ,*
*ਅਮਾਨਤ ਪ੍ਰਭੂ ਦੀ ਸੀ ਬਰਖੁਰਦਾਰ ਲੈ ਗਏ।*
*ਹਜ਼ਾਰਾਂ ਵਿਚ ਹੈ ਖਾਲਸਾ ਅਜੇ ਜੀਉਂਦਾ,*
*ਧੋਖਾ ਕਰ ਮੇਰੇ, ਪੁੱਤਰ ਚਾਰ ਲੈ ਗਏ।*

*ਨਹੀਂ ਸਾਂ ਜਾਣਦਾ ਕੱਚਾ ਕੌਲ ਦਾ ਏਂ,*
*ਭੁੱਖਾ ਰਾਜ ਦਾ ਏਂ ਬੇਈਮਾਨ ਏਂ ਤੂੰ।*
*ਈਮਾਨ-ਪ੍ਰਸਤ ਨਹੀਂ ਨਿਹਚਾ ਕੁਰਾਨ 'ਤੇ ਨਾ,*
*ਵਿਚ ਦਰਗਾਹ ਝੂਠਾ ਮੁਸਲਮਾਨ ਏ ਤੂੰ।*

*ਸੱਚਾ ਦੀਨ ਦਾ ਜੇ ਹੋਵੇ ਈਮਾਨ ਕਾਇਮ,*
*ਉਹ ਹਮੇਸ਼ਾ ਪੁਗਾਉਂਦਾ ਏ ਬੋਲ ਸ਼ਾਹਾ।*
*ਜੋ ਮੂੰਹੋਂ ਕੱਢਦਾ ਉਸ ਨੂੰ ਕਰੇ ਪੂਰਾ,*
*ਲੈਂਦਾ ਬੋਲਣ ਤੋਂ ਪਹਿਲਾਂ ਹੈ ਤੋਲ ਸ਼ਾਹਾ।*
*ਹੁੰਦੇ ਮਰਦ ਜੋ ਸਿਰਾਂ ਦੇ ਨਾਲ ਨਿੱਭਦੇ,*
*ਰੱਬੀ ਰਹਿਮਤਾਂ ਨਾ ਭਰਦੇ ਝੋਲ ਸ਼ਾਹਾ।*
*ਜਾਣ ਬੁੱਝ ਕੇ ਮੀਸਣਾ ਬਣੀ ਜਾਨੈ,*
*ਤੂੰ ਏਨਾਂ ਤਾਂ ਨਹੀਂ ਅਣਭੋਲ ਸ਼ਾਹਾ।*

*#੨੪੮, ਅਰਬਨ ਅਸਟੇਟ, ਫੇਜ਼-੧, ਫੋਕਲ ਪੁਆਇੰਟ, ਲੁਧਿਆਣਾ-੧੪੧੦੧੦; ਮੋ. +੯੧੯੮੭੨੬੦੯੯੨੧*

*ਕਸਮਾਂ ਵਾਲਾ ਕੁਰਾਨ ਜੇ ਵੇਖਣਾ ਹੈ,*
*ਮੇਰੇ ਕੋਲ ਹੈ ਚਾਹੇਂ ਪਹੁੰਚਾ ਦਿਆਂਗਾ।*
*ਮੇਰੇ ਹੁਕਮ ਵਿਚ ਕੌਮ ਬਰਾੜ ਸਾਰੀ,*
*ਮਿਲੇਂ ਸਾਰੇ ਹੀ ਰੰਜ ਭੁਲਾਦਿਆਂਗਾ।*

*ਆ ਏਧਰ ਇੱਕ ਵਾਰੀ, ਕਰੀਏ ਖੁੱਲ੍ਹ ਗੱਲਾਂ,*
*ਓਸ ਸ਼ਾਹਾਂ ਦੇ ਸ਼ਾਹ ਦੀ ਗੱਲ ਕਰੀਏ।*
*ਕੰਨਾਂ ਦੇ ਕੱਚਿਆ, ਝੂਠ ਸੁਣ ਜ਼ੁਲਮ ਨਾ ਕਰ,*
*ਸੱਚੇ ਰੱਬ ਦੇ ਰਾਹ ਦੀ ਗੱਲ ਕਰੀਏ।*
*ਝੂਠੀ ਸਲਤਨਤ ਝੂਠੀਆਂ ਬਾਦਸ਼ਾਹੀਆਂ,*
*ਦਰਗਾਹ ਵਿਚ ਬਣੂ ਜੋ ਗਵਾਹ ਦੀ ਗੱਲ ਕਰੀਏ।*
*ਚਾਰ ਦਿਨਾਂ ਦੀਆਂ ਭੁੱਲ ਕੇ ਬਾਦਸ਼ਾਹੀਆਂ,*
*ਉਸ ਦੀ ਸਿਫਤ ਸਾਲਾਹ ਦੀ ਗੱਲ ਕਰੀਏ।*

*ਕੀ ਹੋਇਆ ਤੂੰ ਮਾਰਤੇ ਚਾਰ ਪੁੱਤਰ,*
*ਨਾਗ ਕੁੰਡਲੀਆ ਫੁੰਕਾਰੇ ਮਾਰਦਾ ਏ।*
*ਜਿੱਤਾਂ ਅਕਾਲ ਪੁਰਖ, ਜੀਹਦੇ ਨਸੀਬ ਲਿਖੀਆਂ,*
*ਨਾ ਓਹ ਵਿਚ ਦੁਨੀਆ ਕਿਸੇ ਤੋਂ ਹਾਰਦਾ ਏ।*

*ਤੈਨੂੰ ਮਾਣ ਹੈ ਆਪਣੇ ਲਸ਼ਕਰਾਂ ਦਾ,*
*ਮੈਨੂੰ ਆਸਰਾ ਪੁਰਖ ਅਕਾਲ ਦਾ ਹੈ।*
*ਮੇਰੀ ਤਾਕਤ ਤਾਂ ਮੇਰਾ ਖਾਲਸਾ ਹੈ,*
*ਹੈ ਹੰਕਾਰ ਤੈਨੂੰ ਮੁਲਕੋ ਮਾਲ ਦਾ ਹੈ।*
*ਮੇਲਾ ਚਾਰ ਦਿਨ ਦਾ ਵੱਸਦੀ ਇਹ ਦੁਨੀਆ,*
*ਹੁਕਮ ਚੱਲਦਾ ਸਭ 'ਤੇ ਕਾਲ ਦਾ ਹੈ।*
*ਗਲੀਂ ਵੀਹ ਸੱਜਣ ਨਾਲ ਨਾ ਕੋਈ ਨਿੱਭਦਾ,*
*ਕੋਈ ਮਿੱਤਰ ਨਹੀਂ ਉਸ ਦੇ ਨਾਲ ਦਾ ਹੈ।*

*ਜੋ ਤੂੰ ਕਰ ਲਿਆ ਉਸ ਨੂੰ ਭੁਗਤਣਾ ਹੈ,*
*ਸਮਾਂ ਆਉਣ ਵਾਲਾ ਉਸਨੂੰ ਸੰਭਾਲ ਸ਼ਾਹਾ!*
*ਵਕਤ ਬੀਤਿਆ ਕੋਮਲਾ ਨਹੀਂ ਮੁੜਨਾ,*
*ਤੇਰੇ ਸਿਰ 'ਤੇ ਖੜ੍ਹਾ ਹੈ ਕਾਲ ਸ਼ਾਹਾ!!* ■

# ਵਿਚ ਨਨਕਾਣੇ ਆਏ

*-ਸ. ਆਤਮਾ ਸਿੰਘ ਚਿੱਟੀ**

*ਵਿਚ ਨਨਕਾਣੇ ਆਏ, ਗੁਰੂ ਜੀ ਤਾਰਨ ਨੂੰ।*
*ਭੁੱਲੇ-ਭੱਟਕੇ, ਪਾਪੀ, ਜਗਤ ਉਧਾਰਨ ਨੂੰ।*
*ਤ੍ਰਿਪਤਾ ਜੀ ਦੀ ਅੱਖ ਦੇ ਤਾਰੇ,*
*ਮਹਿਤਾ ਕਾਲੂ ਦੇ ਰਾਜ-ਦੁਲਾਰੇ,*
*ਬਾਣੀ ਦੇ ਨਾਲ ਸਭ ਦੇ, ਦਿਲਾਂ ਦੇ ਠਾਰਨ ਨੂੰ।*
*ਵਿਚ ਨਨਕਾਣੇ ਆਏ, ਗੁਰੂ ਜੀ ਤਾਰਨ ਨੂੰ।*
*ਹੋਈਆਂ ਤਲਵੰਡੀ ਵਿਚ ਰੁਸ਼ਨਾਈਆਂ,*
*ਮਿਲਦੀਆਂ ਸਭ ਨੂੰ ਖ਼ੂਬ ਵਧਾਈਆਂ,*
*ਸੋਹਣੇ ਜਿਹੇ ਇਸ ਬਾਲ ਨੂੰ, ਦਿਲੋਂ ਪਿਆਰਨ ਨੂੰ।*
*ਵਿਚ ਨਨਕਾਣੇ ਆਏ, ਗੁਰੂ ਜੀ ਤਾਰਨ ਨੂੰ*
*ਸੰਗਤਾਂ ਦਰਸ਼ਨ ਦੇ ਲਈ ਖੜੀਆਂ,*
*ਨਾਮ ਦੀਆਂ ਉਸ ਲਾਈਆਂ ਝੜੀਆਂ,*
*ਸਤਿ-ਸੰਤੋਖ ਨੂੰ ਜੀਵਨ ਦੇ ਵਿਚ ਧਾਰਨ ਨੂੰ।*
*ਵਿਚ ਨਨਕਾਣੇ ਆਏ, ਗੁਰੂ ਜੀ ਤਾਰਨ ਨੂੰ।*
*ਈਰਖਾ, ਨਫ਼ਰਤ ਦੂਰ ਭਜਾਏ,*
*ਜਾਤ-ਪਾਤ ਦੇ ਭੇਦ ਮਿਟਾਏ,*
*ਨੀਂਹ ਪੱਕੀ ਇਸ ਰੱਖੀ, ਧਰਮ ਉਸਾਰਨ ਨੂੰ।*
*ਵਿਚ ਨਨਕਾਣੇ ਆਏ, ਗੁਰੂ ਜੀ ਤਾਰਨ ਨੂੰ।*
*ਲੋਕੀਂ ਆ ਗਏ ਬਣ ਸਵਾਲੀ,*
*ਆਇਆ ਦੀਨ-ਦੁਨੀ ਦਾ ਵਾਲੀ,*
*ਚਾਰੇ ਵਰਨ ਨੇ ਇੱਕੋ, ਇਹ ਪ੍ਰਚਾਰਨ ਨੂੰ।*
*ਵਿਚ ਨਨਕਾਣੇ ਆਏ, ਗੁਰੂ ਜੀ ਤਾਰਨ ਨੂੰ।*

*ਸ਼੍ਰੋਮਣੀ ਬਾਲ ਸਾਹਿਤਕਾਰ, ਪਿੰਡ ਤੇ ਡਾਕ: ਚਿੱਟੀ, ਜ਼ਿਲ੍ਹਾ ਜਲੰਧਰ-੧੪੪੦੨੮; ਮੋ. +੯੧੯੯੮੮੪੬੯੫੬੪

ਕਵਿਤਾ

# ਧੰਨ ਬਾਬਾ ਦੀਪ ਸਿੰਘ

*-ਸ. ਬਲਵੰਤ ਸਿੰਘ 'ਤੇਗ'**

*ਧੰਨ ਬਾਬਾ ਦੀਪ ਸਿੰਘ, ਧੰਨ ਹੈ ਕਮਾਈ ਤੇਰੀ,*
*ਧੁੰਮੀ ਸਾਰੇ ਜਗ ਵਿਚ ਤੇਰੀ ਵਡਿਆਈ ਏ।*
*ਜਿਹੜਾ ਤੇਰੇ ਦਰ ਆਵੇ, ਮਿੱਠੀਆਂ ਮੁਰਾਦਾਂ ਪਾਵੇ,*
*ਸ਼ਰਧਾ ਦੇ ਨਾਲ ਤਾਹੀਓਂ, ਪੂਜਦੀ ਲੋਕਾਈ ਏ।*
*ਧੰਨ ਓ ਪ੍ਰੇਮੀ, ਭਰਨ ਹਾਜ਼ਰੀ ਜੋ ਨਿਤਨੇਮੀ,*
*ਓਹਨਾਂ ਦੀ ਝੋਲੀ, ਦਾਤ, ਦਾਤਾਂ ਦੀ ਤੂੰ ਪਾਈ ਏ।*
*ਓਹਵੀ ਧੰਨ ਧੰਨ, ਜਿਹੜੇ ਕਰਦੇ ਨੇ ਸੇਵਾ ਨਿੱਤ ਰੋਜ਼,*
*ਓਹਨਾਂ ਨੂੰ ਘਾਟ ਕਿਸੇ ਗੱਲ ਦੀ ਨਾ ਆਈ ਏ।*
*ਧੰਨ ਪਿਤਾ ਭਗਤੂ ਤੇ ਧੰਨ ਮਾਤਾ ਜੀਊਣੀ ਤੇਰੀ,*
*ਧੰਨ ਹੈ ਉਹ ਘੜੀ, ਜਦੋਂ ਜੱਗ ਉੱਤੇ ਆਇਆ ਤੂੰ।*
*ਮਿਲੇ ਨਾ ਮਿਸਾਲ, ਜਿਹੜੀ ਸਿੱਖੀ ਲਈ ਤੂੰ ਘਾਲ ਘਾਲੀ,*
*ਸੀਸ ਧਰ ਤਲੀ ਉੱਤੇ, ਖੰਡਾ ਖੜਕਾਇਆ ਤੂੰ।*
*ਧੰਨ ਪਿੰਡ, ਪਹੂਵਿੰਡ, ਜਿੱਥੇ ਹੋਇਆ ਜਨਮ ਤੇਰਾ,*
*ਖੇਡ, ਕੁੱਦ ਓਸ ਥਾਂ 'ਤੇ, ਹੋਇਆ ਹੈਂ ਜਵਾਨ ਤੂੰ।*
*ਮਾਤਾ ਪਿਤਾ ਨਾਲ, ਜਦੋਂ ਪਹੁੰਚਿਓਂ ਅਨੰਦਪੁਰ,*
*ਗੁਰੂ ਦੀਆਂ ਨਜ਼ਰਾਂ 'ਚ, ਹੋਇਆ ਪਰਵਾਨ ਤੂੰ।*
*ਅੰਮ੍ਰਿਤ ਛਕਾਇਆ, ਦਸਮੇਸ਼ ਪਿਤਾ, ਜਦੋਂ ਤੈਨੂੰ,*
*ਬਣ ਗਿਆ ਸੂਰਮਾ ਤੇ ਯੋਧਾ ਬਲਵਾਨ ਤੂੰ।*
*ਸ਼ਸਤਰ ਚਲਾਣੇ ਸਿੱਖੇ, ਵਿੱਦਿਆ ਵੀ ਪੜ੍ਹੀ ਬੜੀ,*
*ਜਗ ਵਿਚ ਰੁਤਬਾ ਵੀ ਪਾਇਆ ਹੈ ਮਹਾਨ ਤੂੰ।*
*ਆਦਿ ਗੁਰੂ ਗ੍ਰੰਥ ਜੀ ਦੇ, ਕੀਤੇ ਤੈਂ ਉਤਾਰੇ ਚਾਰ,*
*ਦਮਦਮੇਂ ਗੁਰੂ-ਕਾਂਸ਼ੀ ਕੀਤਾ ਉਪਕਾਰ ਏ।*
*ਚਿਹਰੇ ਉੱਤੇ ਬੀਰਤਾ ਤੇ ਨੈਣਾਂ 'ਚ ਅਗੰਮੀ ਜੋਸ਼,*
*ਦਿਲ ਵਿਚ ਸਿੱਖੀ ਵਾਲਾ ਭਰਿਆ ਪਿਆਰ ਏ।*
*ਸੁਣਿਆ ਜਾਂ ਹੱਲਾ, ਹਰਿਮੰਦਰ 'ਤੇ ਦੁਰਾਨੀਆਂ ਦਾ,*
*ਰੋਹ ਵਿਚ ਖੰਡਾ, ਠਾਰਾਂ ਸੇਰ ਦਾ ਉਠਾਇਆ ਤੂੰ।*
*ਮੌਤ ਨੂੰ ਮਖੌਲ ਕਰਨ ਵਾਲੇ, ਲੀਤੇ ਸਿੰਘ ਸੂਰੇ,*

*ਮਾਰਫ਼ਤ ਸ. ਜਸਬੀਰ ਸਿੰਘ ਤੇਗ, # ੪੨੩੪ ਕੋਟ ਬਾਬਾ ਦੀਪ ਸਿੰਘ ਗਲੀ ਨੰ: ੬, ਸ੍ਰੀ ਅੰਮ੍ਰਿਤਸਰ। ਮੋ:+੯੧੯੮੮੮੬-੪੭੨੨੫

*ਕੀਤੀ ਅਰਦਾਸ, ਬਾਜਾਂ ਵਾਲੇ ਨੂੰ ਧਿਆਇਆ ਤੂੰ।*
*ਅਰਸ਼, ਫਰਸ਼, ਵੈਰੀ ਕੰਬੇ, ਸੁਣ ਦੇ ਜੈਕਾਰਿਆਂ ਨੂੰ,*
*ਲੋਥ ਉੱਤੇ ਲੋਥ ਚਾੜੀ, ਐਸਾ ਖੰਡਾ ਵਾਹਿਆ ਤੂੰ।*
*ਲੜਦੇ ਦਾ ਸੀਸ ਜਦੋਂ, ਧੜ ਨਾਲੋਂ ਵੱਖ ਹੋਇਆ,*
*ਕਿਹਾ ਕਿਸੇ ਸਿੰਘ, ਬਾਬਾ ਬਚਨ ਨਾ ਨਿਭਾਇਆ ਤੂੰ।*
*ਕੀਤੀ ਅਰਦਾਸ, ਗੁਰ-ਚਰਨਾਂ 'ਚ ਸੀਸ ਦੇਣਾ,*
*ਦਰ ਅਜੇ ਨੇੜੇ ਰਾਮਦਾਸ ਨਾ ਆਇਆ ਏ।*
*ਸੁਣ ਕੇ ਇਹ ਗੱਲ, ਸੀਸ ਖੱਬੀ ਤਲੀ ਧਰ ਲੀਤਾ,*
*ਕੌਤਕ ਅਨੋਖਾ, ਸਾਰੇ ਜੱਗ ਨੂੰ ਵਖਾਇਆ ਏ।*

---

# ਬੇੜਾ ਡੁੱਬਿਆਂ ਦਾ ਬੰਨ੍ਹੇ. . .

*-ਸ. ਜਸਵੰਤ ਸਿੰਘ 'ਖਡੂਰ ਸਾਹਿਬ'**

*ਰਾਜੇ ਬਣੇ ਸੀ ਕਸਾਈ, ਦਿੱਤੀ ਜੀਵਾਂ ਨੇ ਦੁਹਾਈ,*
*ਸੁਣ ਜੀਵਾਂ ਦੀ ਪੁਕਾਰ, ਦੁਖੜੇ ਵੰਡਾਉਣ ਆਇਆ ਸੀ,*
*ਬੇੜਾ ਡੁੱਬਿਆਂ ਦਾ ਬੰਨੇ ਬਾਬਾ ਲਾਉਣ ਆਇਆ ਸੀ।*

*ਉਹਨੇ ਤੱਕਿਆ ਚੁਫੇਰੇ, ਦਿਲਾਂ ਵਿਚ ਸੀ ਹਨੇਰਾ।*
*ਬਾਬਾ ਆਇਆ ਤਲਵੰਡੀ, ਹੋਇਆ ਚਾਨਣ ਸਵੇਰਾ,*
*ਡਿੱਗੇ ਬੰਦਿਆਂ ਨੂੰ ਫੜ੍ਹ ਕੇ ਉਠਾਉਣ ਆਇਆ ਸੀ,*
*ਬੇੜਾ ਡੁੱਬਿਆਂ ਦਾ ਬੰਨੇ ਬਾਬਾ ਲਾਉਣ ਆਇਆ ਸੀ।*

*ਲਾਈ ਜੱਗ ਉੱਤੇ ਫੇਰੀ, ਸੁਣੇ ਦੁਖੀਆਂ ਦੇ ਦੁਖ,*
*ਉਹਨੇ ਲੰਗਰ ਚਲਾਏ, ਦੂਰ ਕਰ ਦਿੱਤੀ ਭੁੱਖ,*
*ਉਹ ਤਾਂ ਭੁੱਖਿਆਂ ਦੀ ਭੁੱਖ ਨੂੰ ਮਿਟਾਉਣ ਆਇਆ ਸੀ,*
*ਬੇੜਾ ਡੁੱਬਿਆਂ ਦਾ ਬੰਨੇ ਬਾਬਾ ਲਾਉਣ ਆਇਆ ਸੀ।*

*ਉਹਦੀ ਰਸਨਾ 'ਤੇ ਰੱਬ, ਮੁਖੋਂ ਸਤਿਨਾਮੁ ਆਖੇ,*
*ਕੋਈ ਹੱਥ ਵੀ ਨਾ ਲਾਇਆ, ਚੱਕੀ ਚੱਲ ਪਈ ਸੀ ਆਪੇ,*
*ਮਾਣ ਵੱਡੇ-ਵੱਡੇ ਲੋਕਾਂ ਦਾ ਮਿਟਾਉਣ ਆਇਆ ਸੀ,*
*ਬੇੜਾ ਡੁੱਬਿਆਂ ਦਾ ਬੰਨੇ ਬਾਬਾ ਲਾਉਣ ਆਇਆ ਸੀ।*

*ਜਦੋਂ ਬਣਿਆ ਸੀ ਮੋਦੀ, ਸੌਦਾ ਤੋਲਿਆ ਸੀ ਸੱਚਾ,*
*ਉਹਦੇ ਚਰਨਾਂ 'ਤੇ ਟੇਕੇ 'ਜਸਵੰਤ ਸਿੰਘ ਮੱਥਾ।*
*ਸਾਡੀ ਝੋਲੀ ਵਿਚ ਰਹਿਮਤਾਂ ਉਹ ਪਾਉਣ ਆਇਆ ਸੀ,*
*ਬੇੜਾ ਡੁੱਬਿਆਂ ਦਾ ਬੰਨੇ ਬਾਬਾ ਲਾਉਣ ਆਇਆ ਸੀ।*

---

**C/O ਗੁਰਦੁਆਰਾ ਸਿੰਘ ਸਭਾ, ਮੁਹੱਲਾ ਆਰਫਵਲਾ, ਕਪੂਰਥਲਾ। ਮੋ. +੯੧੯੮੧੪੧-੧੫੪੭੦*




# ਭਾਈ ਗੋਬਿੰਦ ਸਿੰਘ ਲੌਂਗੋਵਾਲ ਲਗਾਤਾਰ ਤੀਜੀ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਣੇ ਭਾਈ ਰਾਜਿੰਦਰ ਸਿੰਘ ਮਹਿਤਾ ਸੀਨੀਅਰ ਮੀਤ ਪ੍ਰਧਾਨ, ਸ. ਗੁਰਬਖ਼ਸ਼ ਸਿੰਘ ਖਾਲਸਾ ਜੂਨੀਅਰ ਮੀਤ ਪ੍ਰਧਾਨ ਤੇ ਸ. ਹਰਜਿੰਦਰ ਸਿੰਘ (ਧਾਮੀ) ਨੂੰ ਜਨਰਲ ਸਕੱਤਰ ਚੁਣਿਆ

ਸ੍ਰੀ ਅੰਮ੍ਰਿਤਸਰ, ੨੭ ਨਵੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਦਫਤਰ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਹੋਏ ਸਾਲਾਨਾ ਜਨਰਲ ਇਜਲਾਸ ਦੌਰਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਲਗਾਤਾਰ ਤੀਸਰੀ ਵਾਰ ਪ੍ਰਧਾਨ ਚੁਣ ਲਿਆ ਗਿਆ। ਉਨ੍ਹਾਂ ਦੀ ਇਹ ਚੋਣ ਸਰਬਸੰਮਤੀ ਨਾਲ ਹੋਈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਚੋਣ ਨੂੰ ਸਮੁੱਚੇ ਹਾਊਸ ਵੱਲੋਂ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ ਦਿੱਤੀ ਗਈ। ਦੱਸਣਯੋਗ ਹੈ ਕਿ ਭਾਈ ਲੌਂਗੋਵਾਲ ੨੯ ਨਵੰਬਰ, ੨੦੧੭ ਨੂੰ ਪਹਿਲੀ ਵਾਰ ਅਤੇ ਫਿਰ ੧੩ ਨਵੰਬਰ, ੨੦੧੮ ਨੂੰ ਦੂਸਰੀ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਣੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅੱਜ ਹੋਏ ਜਨਰਲ ਇਜਲਾਸ ਦੌਰਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦਾ ਨਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਾਬਕਾ ਪ੍ਰਧਾਨ ਬੀਬੀ ਜਗੀਰ ਕੌਰ ਨੇ ਪੇਸ਼ ਕੀਤਾ, ਜਿਸ ਦੀ ਸ. ਅਲਵਿੰਦਰਪਾਲ ਸਿੰਘ ਪੱਖੋਕੇ ਨੇ ਤਾਈਦ ਅਤੇ ਸ. ਦਲਜੀਤ ਸਿੰਘ (ਭਿੰਡਰ) ਨੇ ਤਾਈਦ ਮਜੀਦ ਕੀਤੀ। ਇਸ ਮੌਕੇ ਭਾਈ ਰਾਜਿੰਦਰ ਸਿੰਘ ਮਹਿਤਾ ਨੂੰ ਸੀਨੀਅਰ ਮੀਤ ਪ੍ਰਧਾਨ ਚੁਣਿਆ ਗਿਆ। ਉਨ੍ਹਾਂ ਦਾ ਨਾਮ ਭਾਈ ਅਮਰਜੀਤ ਸਿੰਘ (ਚਾਵਲਾ) ਨੇ ਪੇਸ਼ ਕੀਤਾ, ਜਿਸ ਦੀ ਤਾਈਦ ਸ. ਭਗਵੰਤ ਸਿੰਘ ਸਿਆਲਕਾ ਅਤੇ ਮਜੀਦ ਸ. ਗੁਰਪ੍ਰੀਤ ਸਿੰਘ ਝੱਬਰ ਨੇ ਕੀਤੀ। ਜੂਨੀਅਰ ਮੀਤ ਪ੍ਰਧਾਨ ਲਈ ਸ. ਗੁਰਬਖ਼ਸ਼ ਸਿੰਘ ਨਵਾਂ ਸ਼ਹਿਰ ਚੁਣੇ ਗਏ ਹਨ। ਉਨ੍ਹਾਂ ਦਾ ਨਾਮ ਬਾਬਾ ਚਰਨਜੀਤ ਸਿੰਘ ਜੱਸੋਵਾਲ ਨੇ ਪੇਸ਼ ਕੀਤਾ, ਤਾਈਦ ਸ. ਬਲਦੇਵ ਸਿੰਘ ਚੂੰਘਾ ਤੇ ਮਜੀਦ ਸ. ਰਵਿੰਦਰ ਸਿੰਘ ਖ਼ਾਲਸਾ ਨੇ ਕੀਤੀ। ਇਸੇ ਤਰ੍ਹਾਂ ਸ. ਹਰਜਿੰਦਰ ਸਿੰਘ ਧਾਮੀ ਨੂੰ ਸਰਬਸੰਮਤੀ ਨਾਲ ਜਨਰਲ ਸਕੱਤਰ ਚੁਣ ਲਿਆ ਗਿਆ। ਸ. ਹਰਜਿੰਦਰ ਸਿੰਘ ਧਾਮੀ ਦਾ ਨਾਂ ਸ. ਸੁਰਜੀਤ ਸਿੰਘ ਭਿੱਟੇਵਡ ਨੇ ਪੇਸ਼ ਕੀਤਾ, ਤਾਈਦ ਸ. ਗੁਰਪ੍ਰੀਤ ਸਿੰਘ ਝੱਬਰ ਨੇ ਕੀਤੀ ਜਦਕਿ ਮਜੀਦ ਸ. ਸੁਖਹਰਪ੍ਰੀਤ ਸਿੰਘ ਰੋਡੇ ਵੱਲੋਂ ਕੀਤੀ ਗਈ।

ਜਨਰਲ ਇਜਲਾਸ ਦੌਰਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਅੰਤ੍ਰਿੰਗ ਕਮੇਟੀ ਦੇ ੧੧ ਮੈਂਬਰਾਂ ਦਾ ਨਾਂ ਪੇਸ਼ ਕੀਤਾ, ਜਿਨ੍ਹਾਂ ਨੂੰ ਹਾਜ਼ਰ ਮੈਂਬਰਾਂ ਨੇ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨ ਕੀਤਾ। ਅੰਤ੍ਰਿੰਗ ਕਮੇਟੀ ਦੇ ਚੁਣੇ ਗਏ ਮੈਂਬਰਾਂ ਵਿਚ ਸ. ਭੁਪਿੰਦਰ ਸਿੰਘ ਅਸੰਧ,

ਸ. ਜਗਸੀਰ ਸਿੰਘ ਮਾਂਗੇਆਣਾ (ਡੱਬਵਾਲੀ), ਸ. ਗੁਰਪਾਲ ਸਿੰਘ ਗੋਰਾ, ਸ. ਸ਼ੇਰ ਸਿੰਘ ਮੰਡਵਾਲਾ, ਬੀਬੀ ਪਰਮਜੀਤ ਕੌਰ ਲਹਿਰਾ, ਸ. ਜਸਮੇਰ ਸਿੰਘ ਲਾਛੜੂ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਸੁਰਜੀਤ ਸਿੰਘ (ਕੰਗ) ਰਾਜਸਥਾਨ, ਸ. ਇੰਦਰਮੋਹਨ ਸਿੰਘ ਲਖਮੀਰਵਾਲਾ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਬੀਬੀ ਕੁਲਦੀਪ ਕੌਰ ਟੌਹੜਾ ਨੂੰ ਚੁਣਿਆ ਗਿਆ। ਅੰਤ੍ਰਿੰਗ ਮੈਂਬਰਾਂ ਦੇ ਨਾਂ ਦੀ ਤਾਈਦ ਬੀਬੀ ਜਗੀਰ ਕੌਰ ਅਤੇ ਤਾਈਦ ਮਜੀਦ ਭਾਈ ਗੁਰਚਰਨ ਸਿੰਘ (ਗਰੇਵਾਲ) ਨੇ ਕੀਤੀ।

ਜਨਰਲ ਇਜਲਾਸ ਦੀ ਅਰੰਭਤਾ ਸਮੇਂ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਅਰਦਾਸ ਕੀਤੀ ਅਤੇ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਲਿਆ। ਇਸ ਮੌਕੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਅਤੇ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਗਿਆਨੀ ਰਣਜੀਤ ਸਿੰਘ ਗੌਹਰ ਵੀ ਮੌਜੂਦ ਸਨ। ਇਜਲਾਸ ਦੀ ਕਾਰਵਾਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਜਨਰਲ ਇਜਲਾਸ ਸਬੰਧੀ ਮੈਂਬਰ ਸਾਹਿਬਾਨ ਨੂੰ ਭੇਜਿਆ ਗਿਆ ਪੱਤਰ ਪੜ੍ਹ ਕੇ ਆਰੰਭ ਕੀਤੀ, ਜਿਸ ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਬੀਤੇ ਸਮੇਂ ਚਲਾਣਾ ਕਰ ਗਏ ਸਿੰਘ ਸਾਹਿਬ ਗਿਆਨੀ ਪੂਰਨ ਸਿੰਘ ਸਾਬਕਾ ਜਥੇਦਾਰ, ਸ਼੍ਰੋਮਣੀ ਕਮੇਟੀ ਮੈਂਬਰ ਸ. ਸੁਖਦੇਵ ਸਿੰਘ (ਬਾਠ), ਸ. ਲਖਬੀਰ ਸਿੰਘ ਅਰਾਈਆਂਵਾਲਾ, ਕੈਪਟਨ ਅਵਤਾਰ ਸਿੰਘ, ਸ. ਸ਼ਿੰਗਾਰਾ ਸਿੰਘ ਲੋਹੀਆ, ਸ. ਸੁਰਿੰਦਰਪਾਲ ਸਿੰਘ ਬੱਦੋਵਾਲ ਅਤੇ ਸਾਬਕਾ ਮੈਂਬਰ ਸ. ਸੁਖਦੇਵ ਸਿੰਘ (ਲਿੱਬੜਾ) ਸਬੰਧੀ ਸ਼ੋਕ ਮਤੇ ਪੜ੍ਹ ਕੇ ਮੂਲ ਮੰਤਰ ਦੇ ਜਾਪ ਨਾਲ ਵਿਛੜੀਆਂ ਰੂਹਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ।

## ਧਰਮ ਪ੍ਰਚਾਰ ਲਹਿਰ ਨੂੰ ਹੋਰ ਸਰਗਰਮ ਕਰਨਾ ਹੋਵੇਗੀ ਪਹਿਲ –ਭਾਈ ਗੋਬਿੰਦ ਸਿੰਘ ਲੌਂਗੋਵਾਲ

### ਸ਼੍ਰੋਮਣੀ ਕਮੇਟੀ ਦਾ ਸ਼ਤਾਬਦੀ ਦਿਹਾੜਾ ਜਾਹੋ-ਜਲਾਲ ਮਨਾਇਆ ਜਾਵੇਗਾ

ਸ਼੍ਰੋਮਣੀ ਕਮੇਟੀ ਦੇ ਮੁੜ ਪ੍ਰਧਾਨ ਚੁਣੇ ਜਾਣ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਉਨ੍ਹਾਂ ਨੂੰ ਇਹ ਸੇਵਾ ਗੁਰੂ ਸਾਹਿਬ ਦੀ ਬਖਸ਼ਿਸ਼ ਸਦਕਾ ਪ੍ਰਾਪਤ ਹੋਈ ਹੈ, ਜਿਸ ਨੂੰ ਉਹ ਤਨਦੇਹੀ ਤੇ ਇਮਾਨਦਾਰੀ ਨਾਲ ਨਿਭਾਉਣਗੇ। ਉਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਵੱਲੋਂ ਉਨ੍ਹਾਂ 'ਤੇ ਭਰੋਸਾ ਪ੍ਰਗਟ ਕਰਨ ਲਈ ਧੰਨਵਾਦ ਕਰਦਿਆਂ ਆਖਿਆ ਕਿ ਮੈਂ ਪੰਥ ਦੀ ਚੜ੍ਹਦੀ ਕਲਾ ਅਤੇ ਏਕਤਾ ਦੇ ਲਈ ਹਮੇਸ਼ਾ

ਕਾਰਜਸ਼ੀਲ ਰਹਾਂਗਾ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਮੁੱਚੇ ਮੈਂਬਰਾਂ ਦਾ ਧੰਨਵਾਦ ਕਰਦਿਆਂ ਨਵੇਂ ਚੁਣੇ ਗਏ ਅਹੁਦੇਦਾਰਾਂ ਦੇ ਸਹਿਯੋਗ ਨਾਲ ਪੰਥਕ ਕਾਰਜ ਕਰਨ ਦੀ ਵਚਨਬਧਤਾ ਵੀ ਪ੍ਰਗਟਾਈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਕੌਮ ਨੂੰ ਦਰਪੇਸ਼ ਚੁਣੌਤੀਆਂ ਨੂੰ ਰਲ਼-ਮਿਲ਼ ਕੇ ਨਜਿੱਠਿਆ ਜਾਵੇਗਾ ਅਤੇ ਧਰਮ ਪ੍ਰਚਾਰ ਦੀ ਲਹਿਰ ਨੂੰ ਹੋਰ ਪ੍ਰਚੰਡ ਕੀਤਾ ਜਾਵੇਗਾ। ਧਰਮ ਪ੍ਰਚਾਰ ਲਈ ਹਰ ਸਿੱਖ ਜਥੇਬੰਦੀ ਦਾ ਸਹਿਯੋਗ ਲਿਆ ਜਾਵੇਗਾ।

## ਜਥੇਦਾਰ ਅਵਤਾਰ ਸਿੰਘ ਦੇ ਅਕਾਲ ਚਲਾਣੇ ਸਬੰਧੀ ਸ਼ੋਕ ਸਭਾ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਰਹੇ ਬੰਦ

ਸ੍ਰੀ ਅੰਮ੍ਰਿਤਸਰ, ੨੧ ਦਸੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੇ ਅਕਾਲ ਚਲਾਣੇ ਦੇ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੌਜੂਦਾ ਤੇ ਸਾਬਕਾ ਮੁਲਾਜ਼ਮਾਂ ਵੱਲੋਂ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ਼ੋਕ ਇਕੱਤਰਤਾ ਦੌਰਾਨ ਉਨ੍ਹਾਂ ਦੀਆਂ ਸੇਵਾਵਾਂ ਨੂੰ ਯਾਦ ਕੀਤਾ ਗਿਆ। ਇਸ ਮਗਰੋਂ ਸੋਗ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਸਮੇਤ ਸਮੂਹ ਅਦਾਰੇ ਬੰਦ ਕਰ ਦਿੱਤੇ ਗਏ। ਸ਼ੋਕ ਇਕੱਤਰਤਾ ਮੌਕੇ 'ਮੂਲ ਮੰਤਰ' ਅਤੇ 'ਗੁਰ ਮੰਤਰ' ਦੇ ਜਾਪ ਕਰ ਕੇ ਵਿਛੜੀ ਰੂਹ ਨੂੰ ਸ਼ਰਧਾ ਤੇ ਸਤਿਕਾਰ ਭੇਟ ਕੀਤਾ ਗਿਆ। ਇਕੱਤਰਤਾ ਦੌਰਾਨ ਗੁਰਦੁਆਰਾ ਸ੍ਰੀ ਫਤਿਹਗੜ੍ਹ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਹਰਪਾਲ ਸਿੰਘ ਨੇ ਅਰਦਾਸ ਕੀਤੀ, ਜਦ ਕਿ ਵੱਖ-ਵੱਖ ਬੁਲਾਰਿਆਂ ਨੇ ਭਾਵੁਕਤਾ ਨਾਲ ਜਥੇਦਾਰ ਅਵਤਾਰ ਸਿੰਘ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਕਿਹਾ ਕਿ ਜਥੇਦਾਰ ਅਵਤਾਰ ਸਿੰਘ ਨੇ ਧਰਮ ਪ੍ਰਚਾਰ ਦੇ ਨਾਲ-ਨਾਲ ਸਿੱਖਿਆ ਦੇ ਵਿਕਾਸ ਲਈ ਵੀ ਅਹਿਮ ਯੋਗਦਾਨ ਪਾਇਆ। ਉਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਹੁੰਦਿਆਂ ਦੋ ਯੂਨੀਵਰਸਿਟੀਆਂ ਦੀ ਸਥਾਪਨਾ ਦੇ ਨਾਲ-ਨਾਲ ਕਈ ਨਵੇਂ ਵਿੱਦਿਅਕ ਅਦਾਰੇ ਬਣਾਏ। ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮਾਂ ਨੂੰ ਆਪਣਾ ਪਰਵਾਰ ਸਮਝਦੇ ਸਨ। ਉਨ੍ਹਾਂ ਕਿਹਾ ਕਿ ਜਥੇਦਾਰ ਅਵਤਾਰ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੰਮਕਾਜ ਨੂੰ ਪੁਰਾਤਨ ਰਵਾਇਤਾਂ ਦੀ ਰੋਸ਼ਨੀ ਵਿਚ ਸਮੇਂ ਦੇ ਹਾਣੀ ਬਣਾਇਆ। ਇਕੱਤਰਤਾ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਸ. ਸੁਰਜੀਤ ਸਿੰਘ ਭਿੱਟੇਵੱਡ, ਸਕੱਤਰ ਸ. ਮਨਜੀਤ ਸਿੰਘ (ਬਾਠ), ਸਾਬਕਾ ਸਕੱਤਰ ਸ. ਜੋਗਿੰਦਰ ਸਿੰਘ ਅਦਲੀਵਾਲ, ਸ. ਦਿਲਜੀਤ ਸਿੰਘ (ਬੇਦੀ), ਸ. ਸਤਬੀਰ ਸਿੰਘ (ਧਾਮੀ) ਤੇ ਸ. ਬਲਵਿੰਦਰ ਸਿੰਘ ਜੋੜਾਸਿੰਘਾ ਨੇ ਵੀ ਸੰਬੋਧਨ ਕੀਤਾ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਸਕੱਤਰ ਸ. ਅਵਤਾਰ ਸਿੰਘ (ਸੈਂਪਲਾ) ਅਤੇ ਸ. ਮਹਿੰਦਰ ਸਿੰਘ ਆਹਲੀ ਨੇ ਵੀ ਜਥੇਦਾਰ ਅਵਤਾਰ ਸਿੰਘ ਮੱਕੜ ਦੇ ਚਲਾਣੇ 'ਤੇ ਦੁੱਖ ਪ੍ਰਗਟ ਕੀਤਾ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਕਲਕੱਤਾ ਵੱਲੋਂ ਅੰਮ੍ਰਿਤ-ਸੰਚਾਰ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ ਵਲੋਂ ਪੁੱਜੀ ਰਿਪੋਰਟ ਅਨੁਸਾਰ ੮ ਨਵੰਬਰ, ੨੦੧੯ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਹਜ਼ਾਰੀ ਬਾਗ (ਝਾਰਖੰਡ) ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੨੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਸਿੱਖ ਵੈਲਫੇਅਰ ਸੁਸਾਇਟੀ, ਪੱਛਮੀ ਬੰਗਾਲ ਦੇ ਸਹਿਯੋਗ ਨਾਲ ਗੁਰਦੁਆਰਾ ਸਾਹਿਬ ਰਾਣੀ ਗੰਜ, ਜ਼ਿਲ੍ਹਾ ਬਰਦਵਾਨ ਵਿਖੇ ਮਿਤੀ ੩੦ ਨਵੰਬਰ, ੨੦੧੯ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੩੧ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ। ਇਸ ਤੋਂ ਇਲਾਵਾ ਉਕਤ ਦੋਹਾਂ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਪਿੰਡ ਤਾਰਾ ਚੱਕ ਵਿਖੇ ਅੰਮ੍ਰਿਤ-ਸੰਚਾਰ

ਭਾਈ ਲਵਲਪ੍ਰੀਤ ਸਿੰਘ ਅਤੇ ਭਾਈ ਗੁਰਮੁਖ ਸਿੰਘ, ਪ੍ਰਚਾਰਕ ਸਾਹਿਬਾਨ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਪਿੰਡ ਤਾਰਾ ਚੱਕ (ਬਟਾਲਾ) ਜ਼ਿਲ੍ਹਾ ਗੁਰਦਾਸਪੁਰ ਵਿਖੇ ੨੫ ਅਗਸਤ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੩੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਡੇਰਾ ਬਾਬਾ ਨਾਨਕ ਵਿਖੇ ਅੰਮ੍ਰਿਤ-ਸੰਚਾਰ

ਭਾਈ ਹਿੰਮਤਬੀਰ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਡੇਰਾ ਬਾਬਾ ਨਾਨਕ, ਜ਼ਿਲ੍ਹਾ ਗੁਰਦਾਸਪੁਰ ਵਿਖੇ ੩੦ ਅਗਸਤ, ੨੦੧੯ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ਕੁੱਲ ੬੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ■